# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 69 ਸਾਲ 6 6 ਸਤੰਬਰ 2015 (ਮਾਸਿਕ, ਪੰਜਾਬੀ) 30/-




## ਕੌਮ ਨੂੰ ਇਹ ਹੀਰਾ ਕਿਉਂ ਰਾਸ ਨਹੀਂ ਆਇਆ ?

ਜਿਸ ਦੁੱਲੇ ਸ਼ੇਰ ਨੇ ਸੁੱਤੀ ਕੌਮ ਨੂੰ ਸੀ ਜਗਾਇਆ,
ਤੇ ਸਿੱਖੀ ਦੀ ਡੁੱਬਦੀ ਬੇੜੀ ਨੂੰ ਸੀ ਬੰਨੇ ਲਾਇਆ।
ਉਹ ਤਾਂ ਸਿੱਖੀ ਦਾ ਇਕ ਮਾਣ ਮੱਤਾ ਸਰਦਾਰ ਸੀ,
ਜਿਸ ਗਿਆਨੀ ਦਿੱਤ ਸਿੰਘ ਨੂੰ ਕੌਮ ਨੇ ਹੈ ਭੁਲਾਇਆ।

72 ਕਿਤਾਬਾਂ ਦਾ ਰਚੇਤਾ ਖ਼ਾਲਸਾ ਅਖ਼ਬਾਰ ਦਾ ਬਾਨੀ,
ਲਿਖ-ਲਿਖ ਵੈਣ ਉਸ ਪਾਏ, ਉਹਦਾ ਕੋਈ ਨਹੀਂ ਸੀ ਸਾਨੀ।
ਗੁਰੂ ਗ੍ਰੰਥ ਜੀ ਦੇ ਲੜ ਲੱਗਣ ਦਾ ਹੋਕਾ ਦੇਂਦਾ ਰਹਿਆ ਸੀ,
ਪਰ ਸਿੱਖ ਕੌਮ ਅੱਜ ਕਿਉਂ ਉਸ ਤੋਂ ਹੋ ਗਈ ਹੈ ਬਿਗਾਨੀ ?

ਗੁਰੂਆਂ ਦਾ ਸੰਦੇਸ਼ ਉਸ ਘਰ-ਘਰ ਵਿੱਚ ਸੀ ਪੁਚਾਇਆ,
ਅੰਡਬਰਾਂ, ਕਰਮ-ਕਾਂਡਾਂ ਵਿਰੁੱਧ ਮੋਰਚਾ ਸੀ ਲਾਇਆ।
ਉਮਰ ਭਰ ਜਿਸ ਕੌਮ ਲਈ ਲੜਦਾ ਰਿਹਾ ਗਿ. ਦਿੱਤ ਸਿੰਘ,
ਫਿਰ ਉਸੀ ਕੌਮ ਨੂੰ ਇਹ ਹੀਰਾ ਕਿਉਂ ਰਾਸ ਨਹੀਂ ਆਇਆ ?

ਸਵਾਮੀ ਦਯਾ ਨੰਦ ਨੂੰ ਬਹਿਸਾਂ 'ਚ ਕੀਤਾ ਉਸ ਚਿੱਤ ਸੀ,
ਮੰਨ ਵਿੱਚ ਉਹਦੇ ਸਿਖੀ ਲਈ ਅੰਤਾਂ ਦੀ ਖਿੱਚ ਸੀ।
ਓਸ ਦਸਵੇਂ ਪਿਤਾ ਦੇ ਪੁੱਤਰ ਗਿਆਨੀ ਦਿੱਤ ਸਿੰਘ ਜੀ ਨੂੰ,
ਪ੍ਰਸਾਦ ਦਿਤਾ ਜਾਂਦਾ ਰਿਹਾ ਬੈਠਾ ਕੇ ਜੋੜਿਆਂ ਦੇ ਵਿੱਚ ਸੀ।

ਉਹ ਸਿੱਖੀ ਲਈ ਵੱਡੇ-ਵੱਡੇ ਕਾਰਜ ਕਰਕੇ ਵਿਖਾ ਗਿਆ,
ਤਾਂ ਹੀ ਕਲੌੜ ਪਿੰਡ ਦੀਆਂ ਧੁੰਮਾਂ ਸਾਰੇ ਜੱਗ ਵਿੱਚ ਪਾ ਗਿਆ।
ਅੱਜ ਤੁਸੀਂ ਕਿਉਂ ਉਸ ਦਿੱਤ ਸਿੰਘ ਦੀ ਪੱਗ ਨੂੰ ਪਏ ਰੋਲਦੇ ਹੋ ?
ਜਿਹੜਾ ਸਾਡੇ ਸਿਰਾਂ ਉਤੇ ਪੱਗ ਮੁੜ ਕੇ ਸੀ ਸਜਾ ਗਿਆ।

ਪ੍ਰਿੰ: ਨਸੀਬ ਸਿੰਘ ਸੇਵਕ



ਭਾਈ ਦਿੱਤ ਸਿੰਘ ਜੀ ਗਿਆਨੀ
21 ਅਪ੍ਰੈਲ 1850 - 6 ਸਤੰਬਰ 1901


ਅੰਦਰ ਪੜ੍ਹੋ ਸੰਪਾਦਕੀ


**ਗਿਆਨੀ ਦਿੱਤ ਸਿੰਘ ਦੇ ਕੱਦ ਦਾ ਵਿਦਵਾਨ ਸਿੱਖ ਪੰਥ ਨੂੰ ਅਜੇ ਤੱਕ ਨਹੀਂ ਮਿਲਿਆ, ਫਿਰ ਵੀ ਉਸ ਨੂੰ ਅਣਗੌਲਿਆ ਕੀਤਾ ਹੋਇਆ ਹੈ ਕਿਉਂ.....?**

## ਇਸ ਮਹੀਨੇ ਦੇ ਲੇਖਕ


ਸ. ਲਾਲ ਸਿੰਘ ਲਾਲੀ


ਪ੍ਰੋ: ਜਸਵੰਤ ਸਿੰਘ ਕੈਲਵੀ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ: ਸਾਹਿਬ ਸਿੰਘ ਅਰਸ਼ੀ


ਸ. ਹਰਬੰਸ ਸਿੰਘ ਸ਼ਾਨ


ਸ. ਤਰਲੋਚਨ ਸਿੰਘ ਦੁਪਾਲਪੁਰੀ


ਸ. ਫਤਿਹਜੰਗ ਸਿੰਘ


ਸ. ਗੁਰਮੇਲ ਸਿੰਘ ਖਾਲਸਾ


ਗਿ. ਨਾਹਰ ਸਿੰਘ ਨਾਹਰ


ਸ. ਇਕਵਾਕ ਸਿੰਘ ਪੱਟੀ


ਸ. ਅਮਰੀਕ ਸਿੰਘ ਸ਼ੇਰ ਖਾਂ


ਡਾ. ਰਛਪਾਲ ਸਿੰਘ

ਬਾਠ


ਡਾ. ਪ੍ਰੀਤਮ ਸਿੰਘ

ਕੈਂਬੋ ਯੂ.ਕੇ.


ਸ. ਮਨਦੀਪ ਸਿੰਘ

ਬੱਲੋਪੁਰ


ਸ. ਅਵਤਾਰ ਸਿੰਘ ਮਹਿਤਪੁਰੀ


ਪ੍ਰਿੰ: ਨਸੀਬ ਸਿੰਘ ਸੇਵਕ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 69 ਸਾਲ 6 6 ਸਤੰਬਰ 2015 (ਮਾਸਿਕ, ਪੰਜਾਬੀ) 30/-




## ਤੱਤਕਰਾ



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।



**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

ਰਚਨਾਵਾਂ ਭੇਜਣ ਲਈ ਪਤਾ ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਗਿਆਨੀ ਦਿੱਤ ਸਿੰਘ ਦੇ ਕੱਦ ਦਾ ਵਿਦਵਾਨ ਸਿੱਖ ਪੰਥ ਨੂੰ ਅਜੇ ਤੱਕ ਨਹੀਂ ਮਿਲਿਆ, ਫਿਰ ਵੀ ਉਸ ਨੂੰ ਅਣਗੌਲਿਆ ਕੀਤਾ ਹੋਇਆ ਹੈ ਕਿਉਂ.....?

*6 ਸਤੰਬਰ ਬਰਸੀ 'ਤੇ ਵਿਸ਼ੇਸ਼*

*ਪ੍ਰਿੰ: ਨਸੀਬ ਸਿੰਘ ਸੇਵਕ*

ਸਿੰਘ ਸਭਾ ਲਹਿਰ ਦੇ ਮੋਢੀ, ਵਿਸ਼ਵ ਦੇ ਪੰਜਾਬੀ ਦੇ ਸਭ ਤੋਂ ਪਹਿਲੇ ਪ੍ਰੋਫੈਸਰ, 51 ਸਾਲ ਦੀ ਉਮਰ ਵਿੱਚ 72 ਪੁਸਤਕਾਂ ਲਿਖਣ ਵਾਲੇ, ਮਹਾਨ ਲਿਖਾਰੀ, ਖਾਲਸਾ ਕਾਲਜ ਅੰਮ੍ਰਿਤਸਰ ਸਾਹਿਬ ਦੇ ਸੰਸਥਾਪਕ ਮੋਢੀ ਮੈਂਬਰ, ਆਰੀਆ ਸਮਾਜ ਮੁਖੀ ਮਹਾਨ ਵਿਦਵਾਨ ਸਵਾਮੀ ਦਯਾ ਨੰਦ ਸਰਸਵਤੀ ਨੂੰ ਆਪਣੀ ਵਿਦਵਤਾ ਦੇ ਬਲਬੂਤੇ ਤੇ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਮਾਤ ਦੇਣ ਵਾਲੇ, ਵਡੇਰੇ ਕੱਦ ਦੇ ਸਮਾਜ ਸੁਧਾਰਕ, ਉਚੇ ਦਰਜੇ ਦੇ ਬੁਲਾਰੇ, ਪੰਜਾਬੀ ਪੱਤਰਕਾਰੀ ਦੇ ਪਿਤਾਮਾ, ਖਾਲਸਾ ਅਖਬਾਰ ਲਾਹੌਰ ਦੇ ਨਿਧੜਕ ਮੁੱਖ ਸੰਪਾਦਕ, ਗਿਆਨੀ ਦੀ ਪ੍ਰੀਖਿਆ ਦੁਨੀਆ ਵਿਚੋਂ ਸਭ ਤੋਂ ਪਹਿਲਾਂ ਪਾਸ ਕਰਨ ਵਾਲੇ, ਸਿੱਖੀ ਦੀ ਡਿੱਗ ਰਹੀ ਸ਼ਾਖ ਨੂੰ ਬਚਾਉਣ ਵਾਲੇ, ਸਿਰੜੀ ਤੇ ਸਿਦਕੀ ਯੋਧੇ, ਬਿਪਰਵਾਦੀ ਰੀਤਾਂ (ਜਿਵੇਂ ਫੋਕੇ ਕਰਮ-ਕਾਂਡਾਂ, ਫਾਲਤੂ ਦੇ ਅਡੰਬਰ, ਵਹਿਮਾਂ-ਭਰਮਾਂ, ਮੜ੍ਹੀ-ਮਸਾਣਾਂ ਦੀ ਪੂਜਾ, ਸਰਾਧਾਂ, ਦੇਵੀ-ਦੇਵਤਿਆਂ ਦੀ ਪੂਜਾ, ਕੁੜੀਮਾਰ, ਮੂਰਤੀ ਪੂਜਾ ਆਦਿ) ਦੇ ਖਿਲਾਫ ਆਪਣੇ ਲੇਖਾਂ, ਸੰਪਾਦਕੀਆਂ ਤੇ ਭਾਸ਼ਣਾਂ ਰਾਹੀਂ ਹੋਕਾ ਦੇਣ ਵਾਲੇ, ਆਖਰੀ ਸਾਹ ਤੱਕ ਸਿੱਖੀ ਦੀ ਪ੍ਰਫੁਲਤਾ ਲਈ ਸਿਰੜ ਤੇ ਸਿਦਕ ਨਾਲ ਲੜਨ ਵਾਲੇ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਦਾ ਜਨਮ 21 ਅਪ੍ਰੈਲ 1850 ਈ: ਨੂੰ ਪਿਤਾ ਬਾਬਾ ਦੀਵਾਨ ਸਿੰਘ ਤੇ ਮਾਤਾ ਰਾਮ ਕੌਮ ਦੇ ਘਰ ਪਿੰਡ ਕਲੌੜ (ਨੰਦਪੁਰ) ਉਸ ਸਮੇਂ ਦੀ ਰਿਆਸਤ ਪਟਿਆਲਾ ਫੇਰ ਜ਼ਿਲ੍ਹਾ ਪਟਿਆਲਾ ਅਤੇ ਹੁਣ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਹੋਇਆ। ਬਚਪਨ ਦਾ ਨਾਂ ਦਿੱਤਾ ਰਾਮ ਜਾਂ ਰਾਮ ਦਿੱਤਾ ਰੱਖਿਆ ਗਿਆ।

ਇਨ੍ਹਾਂ ਦੇ ਪਿਤਾ ਬਾਬਾ ਦੀਵਾਨ ਸਿੰਘ ਜੀ ਸਾਧੂ ਸੁਭਾਅ ਦੇ ਸਨ। ਆਮ ਤੌਰ ਤੇ ਸਾਧੂ ਸੰਤ ਮਹਾਤਮਾ ਇਨ੍ਹਾਂ ਪਾਸ ਆਉਂਦੇ ਰਹਿੰਦੇ ਸਨ। ਜਾਤ ਦੇ ਜੁਲਾਹੇ ਸਨ।

**ਮੁਢਲੀ ਸਿਖਿਆ:** ਗਿਆਨੀ ਦਿੱਤ ਸਿੰਘ ਨੇ ਆਪਣੀ ਮੁਢਲੀ ਵਿਦਿਆ ਪਿਤਾ ਜੋ ਸੰਤ ਸੁਭਾਅ ਦੇ ਸਨ, ਗੁਰਬਾਣੀ ਦੇ ਗਿਆਨਵਾਨ ਸਨ, ਤੋਂ ਪ੍ਰਾਪਤ ਕੀਤੀ। ਪੰਜ ਗ੍ਰੰਥੀ, ਦਸ ਗ੍ਰੰਥੀ ਦੀ ਸੰਥਿਆ ਲਈ। ਅੱਠ ਸਾਲ ਦੀ ਉਮਰ ਵਿੱਚ ਗਿਆਨੀ ਜੀ ਜਾਂ ਉਰਫ ਦਿੱਤਾ ਰਾਮ ਨੇ ਘਰ-ਬਾਰ ਛੱਡ ਦਿੱਤਾ ਸੀ। ਉਪਰੰਤ ਪਿੰਡ ਤਿਉੜ (ਨੇੜੇ ਖਰੜ) ਵਿਖੇ ਗੁਲਾਬਦਾਸੀਆਂ ਦੇ ਡੇਰੇ ਰਹਿਣ ਲੱਗ ਪਏ। ਇਸ ਡੇਰੇ ਵਿੱਚ ਸਾਧੂ, ਸੰਤ, ਗਿਆਨੀ, ਮਹਾਂਪੁਰਸ਼ ਆਉਂਦੇ ਰਹਿੰਦੇ ਸਨ। ਦਿੱਤਾ ਰਾਮ ਇਨ੍ਹਾਂ ਨਾਲ ਵਿਚਾਰ ਵਟਾਂਦਰੇ ਕਰਦੇ, ਉਨ੍ਹਾਂ ਦੇ ਵਿਚਾਰ ਸੁਣਦੇ ਰਹਿੰਦੇ ਸਨ। ਨਤੀਜੇ ਵਜੋਂ ਉਹ ਨਿੱਕੀ ਉਮਰ ਤੋਂ ਬਹਿਸਾਂ ਵਿੱਚ ਰੁਚੀ ਲੈਣ ਲੱਗ ਪਏ ਸਨ ਤੇ ਮੁਹਾਰਤ ਹਾਸਲ ਕੀਤੀ। ਇਥੇ ਹੀ ਉਹ ਨੇੜੇ ਦੇ ਇਲਾਕੇ/ ਪਿੰਡ ਵਿੱਚ ਸਮਾਜਿਕ ਬੁਰਾਈਆਂ ਦੇ ਖਿਲਾਫ ਜਿਵੇਂ ਮੂਰਤੀ ਪੂਜਾ, ਵਹਿਮਾਂ-ਭਰਮਾਂ, ਕਬਰਾਂ ਪੂਜਣੀਆਂ, ਸਰਾਧ, ਵਰਤ ਨੇਮ ਦੇ ਖਿਲਾਫ ਪ੍ਰਚਾਰ ਕਰਦੇ ਰਹਿੰਦੇ ਸਨ। ਇੱਥੇ ਹੀ ਰਹਿ ਕੇ ਉਨ੍ਹਾਂ ਨੇ ਬਹੁਤ ਸਾਰੇ ਗ੍ਰੰਥਾਂ ਨੂੰ ਪੜ੍ਹਿਆ ਤੇ ਵਿਚਾਰਿਆ। ਇਥੇ ਹੀ ਉਨ੍ਹਾਂ ਨੇ, ਪੰਜਾਬੀ, ਹਿੰਦੀ, ਉਰਦੂ, ਅਰਬੀ, ਫਾਰਸੀ ਤੇ ਬ੍ਰਿਜ ਆਦਿ 6 ਭਾਸ਼ਾਵਾਂ ਦੀ ਮੁਹਾਰਤ ਹਾਸਲ ਕੀਤੀ।

**ਚਠਿਆਂ ਵਾਲੇ:** ਲਗਭਗ 19 ਸਾਲ ਦੀ ਉਮਰ ਵਿੱਚ ਭਾਈ ਦਿੱਤਾ ਰਾਮ ਉਰਫ ਗਿਆਨੀ ਦਿੱਤ ਸਿੰਘ ਚਠਿਆਂ ਵਾਲੇ ਲਾਹੌਰ ਚਲੇ ਗਏ। ਉਥੇ ਉਨ੍ਹਾਂ ਨੇ ਹੋਰ ਗਿਆਨ ਪ੍ਰਾਪਤ ਕੀਤਾ। ਬਹਿਸ ਮੁਸਾਸਿਆਂ ਵਿੱਚ ਹੋਰ ਮੁਹਾਰਤ ਹਾਸਲ ਕੀਤੀ। ਇੱਥੇ ਹੀ ਉਨ੍ਹਾਂ ਦੀ ਮੁਲਾਕਾਤ ਭਾਈ ਜਵਾਹਰ ਸਿੰਘ, ਪ੍ਰੋ: ਗੁਰਮੁਖ ਸਿੰਘ ਓਰੀਐਂਟਲ ਕਾਲਜ ਲਾਹੌਰ ਨਾਲ ਹੋਈ।

**ਵਿਆਹ:** ਕੈਪਟਨ ਧਰਮ ਸਿੰਘ ਬਡਾਲਾ ਜੋ ਕਿ ਗਿਆਨੀ ਜੀ ਦੀ ਪਤਨੀ ਦੇ ਰਿਸ਼ਤੇਦਾਰ ਸਨ, ਅਨੁਸਾਰ ਭਾਈ ਦਿੱਤਾ ਰਾਮ ਦਾ ਵਿਆਹ ਬੀਬੀ ਬਿਸ਼ਨ ਦੇਈ ਸਪੁੱਤਰੀ

ਸੰਤ ਭਾਗ ਸਿੰਘ ਬਡਾਲਾ ਵਾਸੀ (ਖਰੜ) ਨਾਲ 1872 ਈ: ਹੋਇਆ। ਉਪਰੰਤ ਉਹ ਆਪਣੀ ਪਤਨੀ ਨੂੰ ਵੀ ਲਾਹੌਰ ਨਾਲ ਹੀ ਲੈ ਗਏ ਸਨ। ਇਸ ਤੋਂ ਬਾਅਦ ਉਹ ਸਿਰਫ ਇਕ ਵਾਰੀ ਹੀ ਕਲੌੜ ਆਏ ਸਨ ਜਦੋਂ ਉਨ੍ਹਾਂ ਦੇ ਪਿਤਾ ਜੀ ਬਹੁਤ ਬਿਮਾਰ ਸਨ।

**1877 ਈ: ਵਿੱਚ ਸਵਾਮੀ ਦਯਾ ਨੰਦ ਨਾਲ ਤਿੰਨ ਧਾਰਮਿਕ ਬਹਿਸਾਂ:**

1877 ਈ: ਵਿੱਚ ਆਰੀਆ ਸਮਾਜ ਦੇ ਬਾਨੀ ਸਵਾਮੀ ਦਯਾ ਨੰਦ ਸਰਸਵਤੀ ਪੰਜਾਬ ਵਿੱਚ ਆਏ ਉਹ ਉਸ ਸਮੇਂ ਦੇ ਬਹੁਤ ਵੱਡੇ ਵਿਦਵਾਨ ਸਨ। ਵੇਦਾਂ ਦਾ ਬਹੁਤ ਅਭਿਆਸ ਸੀ। ਭਾਈ ਦਿੱਤਾ ਰਾਮ ਨੇ ਉਨ੍ਹਾਂ ਨਾਲ ਵੱਖ-ਵੱਖ ਸਮੇਂ ਤਿੰਨ ਬਹਿਸਾਂ ਕੀਤੀਆਂ। ਇਨ੍ਹਾਂ ਤਿੰਨਾਂ ਬਹਿਸਾਂ ਵਿੱਚ ਗਿਆਨੀ ਦਿੱਤ ਸਿੰਘ ਨੇ ਸਵਾਮੀ ਦਯਾ ਨੰਦ ਨੂੰ ਮਾਤ ਦਿੱਤੀ। ਇਸ ਦਾ ਸਬੂਤ ਇਨ੍ਹਾਂ ਦੀ ਬਹੁਤ ਹੀ ਚਰਚਿੱਤ ਪੁਸਤਕ "ਮੇਰਾ ਤੇ ਪੰਡਤ ਦਯਾ ਨੰਦ ਦਾ ਸੰਬਾਦ" ਵਿਚੋਂ ਮਿਲਦਾ ਹੈ।

ਸਿੰਘ ਸਭਾ ਅੰਮ੍ਰਿਤਸਰ ਸਾਹਿਬ: ਗਿਆਨੀ ਕਰਤਾਰ ਸਿੰਘ ਸਰਹੱਦੀ ਅਨੁਸਾਰ ਗਿਆਨੀ ਦਿੱਤ ਸਿੰਘ ਸਭਾ ਅੰਮ੍ਰਿਤਸਰ ਦੇ ਮੋਢੀ ਮੈਂਬਰਾਂ ਵਿਚੋਂ ਸਨ। ਇਹ ਸਭਾ 30 ਜੁਲਾਈ, 1873 ਈ: ਨੂੰ ਬਣੀ ਸੀ। ਇਸ ਦੇ ਦੋ ਮੁੱਖ ਕਾਰਨ ਸਨ। ਪਹਿਲਾਂ ਕਾਰਨ ਇਹ ਕਿ ਮਿਸ਼ਨਰੀ ਸਕੂਲ ਅੰਮ੍ਰਿਤਸਰ ਦੇ ਚਾਰ ਸਿੱਖ ਘਰਾਣਿਆਂ ਦੇ ਲੜਕਿਆਂ ਆਇਆ ਸਿੰਘ, ਅਤਰ ਸਿੰਘ, ਸੰਤੋਖ ਸਿੰਘ ਤੇ ਸਾਧੂ ਸਿੰਘ ਨੇ ਇਸਾਈ ਮੱਤ ਧਾਰਨ ਕਰਨ ਦੀ ਇੱਛਾ ਜਾਹਿਰ ਕੀਤੀ ਸੀ। ਜਿਸ ਨਾਲ ਸਿੱਖ ਹਿਰਦਿਆਂ ਵਿੱਚ ਭਾਰੀ ਹੱਲਚਲ ਮੱਚ ਗਈ ਸੀ। ਦੂਜਾ ਸ਼ਰਧਾ ਰਾਮ ਫਿਲੌਰੀ ਗੁਰੂ ਦੇ ਬਾਗ ਵਿਖੇ ਗੁਰੂਆਂ ਖਿਲਾਫ ਕਹੇ ਗਏ ਕੁਝ ਸ਼ਬਦਾਂ ਨੇ ਇਨ੍ਹਾਂ ਵਿਦਵਾਨਾਂ ਨੂੰ ਇੱਕ ਮੰਚ ਬਣਾਉਣ ਲਈ ਮਜ਼ਬੂਰ ਕਰ ਦਿੱਤਾ ਸੀ। ਨਤੀਜੇ ਵਜੋਂ ਸ: ਠਾਕਰ ਸਿੰਘ ਸੰਧਾਵਾਲੀਆਂ ਦੀ ਪ੍ਰਧਾਨਗੀ ਹੇਠ ਸਿੰਘ ਸਭਾ ਅੰਮ੍ਰਿਤਸਰ ਬਣੀ ਸੀ।

ਪ੍ਰੋ: ਗੁਰਮੁੱਖ ਸਿੰਘ ਨਾਲ ਦਿੱਤਾ ਰਾਮ ਦਾ ਮੇਲ: ਦਿੱਤਾ ਰਾਮ ਉਰਫ ਗਿਆਨੀ ਦਿੱਤ ਸਿੰਘ ਦੀਆਂ ਸਰਗਰਮੀਆਂ ਨੇ ਉਸ ਦੀ ਵਿਦਵਤਾ ਦੇ ਲਾਹੌਰ ਦੇ ਇਲਾਕੇ ਵਿੱਚ ਝੰਡੇ ਗੱਡ ਦਿੱਤੇ ਸਨ। ਪ੍ਰੋ: ਗੁਰਮੁੱਖ ਸਿੰਘ ਨੂੰ ਅਜੇਹੇ ਵਿਦਵਾਨ ਦੀ ਲੋੜ ਸੀ ਤੇ ਭਾਈ ਦਿੱਤਾ ਰਾਮ ਦਾ ਮੇਲ ਹੋਇਆ। ਸਭ ਤੋਂ ਪਹਿਲਾਂ ਪ੍ਰੋ: ਸਾਹਿਬ ਨੇ ਦਿੱਤਾ ਰਾਮ ਨੂੰ ਅੰਮ੍ਰਿਤ ਛਕਾ ਕੇ ਦਿੱਤ ਸਿੰਘ ਬਣਾਇਆ। ਇਸ ਤੋਂ ਬਾਅਦ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਗਿਆਨੀ ਦੀ ਪ੍ਰੀਖਿਆਂ ਸ਼ੁਰੂ ਹੋਣ ਦੇ ਨਾਲ ਹੀ ਗਿਆਨੀ ਦਿੱਤ ਸਿੰਘ ਨੇ ਪਹਿਲੇ ਬੈਂਚ ਵਿੱਚ ਹੀ ਇਹ ਪ੍ਰੀਖਿਆ ਦਿੱਤੀ ਪੂਰੀ ਯੂਨੀਵਰਸਿਟੀ ਵਿਚੋਂ ਫਸਟ ਆਏ ਤੇ ਲਾਰਡ ਰਿਪਨ ਨੇ ਉਨ੍ਹਾਂ ਨੂੰ ਇਨਾਮ ਵਜੋਂ ਸੋਨੇ ਦੀ ਘੜੀ ਦਿੱਤੀ।

ਓਰੀਐਂਟਲ ਕਾਲਜ ਲਾਹੌਰ ਵਿੱਚ ਪੰਜਾਬੀ ਦੇ ਪ੍ਰੋ: ਲੱਗਣਾ: ਗਿਆਨੀ ਪ੍ਰੀਖਿਆ ਪਾਸ ਕਰਨ ਉਪਰੰਤ ਗਿਆਨੀ ਦਿੱਤ ਸਿੰਘ ਦੀ ਵਿਦਵਤਾ ਨੂੰ ਹੋਰ ਵੀ ਬਲ ਮਿਲਿਆ ਸੋ, ਉਨ੍ਹਾਂ ਦੀ ਇਸ ਕਾਬਲੀਅਤ ਨੂੰ ਵੇਖਦੇ ਹੋਏ। ਉਨ੍ਹਾਂ ਨੂੰ ਇਸੇ ਕਾਲਜ (ਓਰੀਐਂਟਲ ਕਾਲਜ ਲਾਹੌਰ) ਵਿਖੇ ਵਿਸ਼ਵ ਦਾ ਪੰਜਾਬੀ ਦਾ ਪਹਿਲਾਂ ਪ੍ਰੋ: ਨਿਯੁਕਤ ਕਰ ਦਿੱਤਾ ਗਿਆ। ਜਿਥੇ ਕਿ ਉਹ ਆਖਰੀ ਸਾਹ ਤੱਕ ਨੌਕਰੀ ਕਰਦੇ ਰਹੇ।

ਸਿੰਘ ਸਭਾ ਲਾਹੌਰ ਦੀ ਸਥਾਪਨ: ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਦੇ ਅਸਲੀ ਗਹਿਰੇ ਮੇਲ ਜੋਲ ਨੇ ਸਿੱਖੀ ਲਈ ਬਹੁਤ ਹੀ ਉਸਾਰੂ ਕਾਰਜ ਸ਼ੁਰੂ ਕੀਤੇ। 1873 ਈ: ਵਿੱਚ ਬਣੀ ਸਿੰਘ ਸਭਾ ਅੰਮ੍ਰਿਤਸਰ ਆਪਣੇ ਉਦੇਸ਼ਾਂ ਤੋਂ ਦੂਰ ਜਾ ਰਹੀ ਸੀ। ਇਸ ਲਈ ਇਨ੍ਹਾਂ ਦੋਨਾਂ ਵਿਦਵਾਨਾਂ ਨੇ 19 ਨਵੰਬਰ, 1879 ਈ: ਨੂੰ ਸਿੰਘ ਸਭਾ ਲਾਹੌਰ ਬਣਾਈ।

**ਖਾਲਸਾ ਅਖਬਾਰ ਲਾਹੌਰ:** ਸਿੰਘ ਸਭਾ ਲਾਹੌਰ ਦੀ ਸਰਪ੍ਰਸਤੀ ਹੇਠ ਖਾਲਸਾ ਅਖਬਾਰ ਲਾਹੌਰ 12 ਜੂਨ 1886 ਈ: ਨੂੰ ਸ਼ੁਰੂ ਹੋਇਆ। ਇਸ ਦੇ ਸੰਪਾਦਕ ਆਖਰੀ ਸਾਹਾਂ ਤੱਕ ਗਿਆਨੀ ਦਿੱਤ ਸਿੰਘ ਜੀ ਰਹੇ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਗਿਆਨੀ ਦਿੱਤ ਸਿੰਘ ਜੀ ਪੰਜਾਬੀ ਪੱਤਰਕਾਰੀ ਦੇ ਪਿਤਾਮਾ ਸਨ।

ਗਿਆਨੀ ਦਿੱਤ ਸਿੰਘ ਨੇ 72 ਪੁਸਤਕਾਂ ਲਿਖੀਆਂ: ਗਿਆਨੀ ਦਿੱਤ ਸਿੰਘ ਨੇ 51 ਸਾਲ ਦੀ ਉਮਰ ਵਿੱਚ 72 ਛੋਟੀਆਂ-ਵੱਡੀਆਂ ਪੁਸਤਕਾਂ ਦੀ ਰਚਨਾ ਕੀਤੀ ਭਾਵੇਂ ਕਿ ਉਪਲੱਬਧ ਸਿਰਫ 44 ਕਿਤਾਬਾਂ ਹੀ ਹਨ। ਜਿਨ੍ਹਾਂ ਵਿਚੋਂ ਕੁਝ ਅਜੇਹੀਆਂ ਹਨ ਜੋ ਬਹੁਤ ਚਰਚਿਤ ਹਨ ਅਤੇ ਪਾਠਕ ਜਿਨ੍ਹਾਂ ਦੀ ਮੰਗ ਕਰਦੇ ਰਹਿੰਦੇ ਹਨ।

**ਸਰਾਧਾਂ ਬਾਰੇ ਵਿਅੰਗ:** "ਵੱਡੇ ਅਚੰਭੇ ਦੀ ਬਾਤ ਹੈ ਜੋ ਸਾਡੇ ਖਾਲਸਾ ਭਾਈ ਭੀ ਅੱਜ ਕੱਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿੱਚ ਗੋਤੇ ਖਾ ਰਹੇ ਹਨ ... ਇਸ ਵਾਸਤੇ ਅੱਛਾ ਹੋਵੇ ਜੋ ਪਹਿਲੇ ਇਹ ਦਰਯਾਫਤ ਕਰ ਲੈਨ ਕੀ ਸਾਡੇ ਪ੍ਰਿਤ

ਕਿਸੇ ਜੂਨ ਵਿੱਚ ਹਨ, ਫਿਰ ਜੇ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੇ ਅਜ ਕਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦਿੰਦੇ ਹਨ ਸੋ ਪਤਾ ਨਹੀਂ, ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿਕੁਰ ਖਾਏਗਾ।

*(ਖਾਲਸਾ ਅਖਬਾਰ ਲਾਹੌਰ, 29 ਸਤੰਬਰ, 1899)*

**ਦੁਰਗਾ ਪ੍ਰਬੋਧ:** ਆਪਣੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਰਾਹੀਂ ਗਿਆਨੀ ਜੀ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਭਗਤ ਨਹੀਂ ਸਨ। ਉਨ੍ਹਾਂ ਨੇ ਸਿਰਫ ਪੰਡਤਾਂ ਵਲੋਂ ਲੋਕਾਂ ਨੂੰ ਗੁੰਮਰਾਹ ਕਰਨ ਦੇ ਪਾਜ ਨੂੰ ਖੋਲ੍ਹਣ ਲਈ ਪ੍ਰੀਖਿਆ ਵਜੋਂ ਉਨ੍ਹਾਂ ਤੋਂ ਇਹ ਕਹਿਕੇ ਹਵਨ ਕਰਵਾਇਆ ਸੀ ਕਿ ਦੁਰਗਾ ਪ੍ਰਗਟ ਕਰਵਾ ਕੇ ਵਿਖਾਈ ਜਾਵੇ ਪ੍ਰੰਤੂ ਉਹ ਦੁਰਗਾ ਨੂੰ ਪ੍ਰਗਟ ਨਾ ਕਰ ਸਕੇ। ਇਸ ਤਰ੍ਹਾਂ ਗੁਰੂ ਜੀ ਨੇ ਉਨ੍ਹਾਂ ਨੂੰ ਪਖੰਡੀ ਸਿੱਧ ਕੀਤਾ ਨਾ ਕੇ ਉਹ ਦੁਰਗਾ ਦੇ ਪੁਜਾਰੀ ਸਨ।

ਪੁਜਾਰੀ ਲੋਕ ਗਿਆਨੀ ਜੀ ਤੋਂ ਡਰਦੇ ਸਨ: ਪੁਜਾਰੀ ਪ੍ਰਬੋਧ ਪੁਸਤਕ ਵਿੱਚ 1911 ਈ: ਵਿੱਚ "ਦਿੱਤ ਸਿੰਘ ਮੈਗਜੀਨ" ਦੇ ਸੰਪਾਦਕ ਸ: ਗੁਰਬਖਸ਼ ਸਿੰਘ ਕੇਸਰੀ ਨੇ ਲਿਖੀਆ ਹੈ "ਜਦੋਂ ਉਹ ਪੁਜਾਰੀਆਂ ਦੀਆਂ ਖਾਮੀਆਂ ਦਾ ਪਾਜ ਖੋਲਦਾ ਹੈ ਤਾਂ ਪਟਨੇ ਦਾ ਪੁਜਾਰੀ ਅਗੋਂ ਆਖਦਾ ਹੈ, "ਕਿ ਤੂੰ ਦਿੱਤ ਸਿੰਘੀਆ ਤੇ ਨਹੀਂ" ਭਾਵ ਪੁਜਾਰੀਆਂ 'ਤੇ ਇੰਨਾਂ ਪ੍ਰਭਾਵ ਸੀ ਕਿ ਉਹ ਹਰ ਇੱਕ ਸੁਧਾਰਕ ਨੂੰ ਗਿਆਨੀ ਦਿੱਤ ਸਿੰਘ ਸਮਝਦੇ ਸਨ।"

**ਹੋਰ ਵੰਨਗੀਆਂ**

*ਦੇਖੋ ਮੂਰਖ ਦੇਸ ਅਸਾਡਾ, ਕਿਕੁਰ ਡੁਬਦਾ ਜਾਂਦਾ।*
*ਸੱਪਾਂ ਕੁਤਿਆਂ ਬਿੱਲਿਆਂ ਕਾਵਾਂ, ਅਪਨੇ ਪੀਰ ਬਨਾਂਦਾ।*
*(ਗੁੱਗਾ ਗਪੋੜਾ)*

*ਫੋਕਟ ਕਰਮ ਕਾਂਡਾਂ ਤੇ ਅੰਧ ਵਿਸ਼ਵਾਸਾਂ ਬਾਰੇ*

*ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ ?*
*ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ।*
*ਇਹ ਜੋ ਕੁੱਤੀ ਸੂਇ ਕੱਲ। ਬੈਠੀ ਹੈ ਘਰ ਤੇਰਾ ਮੱਲ।*
*ਬੱਚੇ ਸੱਤ ਜੋ ਏ ਨਿਕਾਲੇ। ਗਈ ਕਈ ਸਰਵਰ ਦੇ ਚਾਲੇ ?*

...........0...............

*ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ।*
*ਪੀਰਾਂ ਮੀਰਾਂ ਅੱਗੇ ਮੁੜ ਕੇ, ਕਦੇ ਨਾ ਸੀਸ ਝੁਕਾਵੋ।*
*ਵਾਹਿਗੁਰਾਂ ਦੀ ਫਤੇ ਬੁਲਾ ਕੇ, ਮੜ੍ਹੀ ਮਸਾਣ ਉਠਾਓ।*
*ਗੁਰੂ ਗ੍ਰੰਥ ਦਾ ਪਾਠ ਕਰੋ ਨਿਤ, ਬਾਣੀ ਮੈਂ ਮਨ ਲਾਓ।*
*(ਸੁਲਤਾਨ ਪੁਆੜਾ)*

ਗਿਆਨੀ ਜੀ ਦੀ ਨਕਲੀ ਸਿੱਖਾਂ 'ਤੇ ਕਰਾਰੀ ਚੋਟ:

*"ਕਿਆ ਮੈਂ ਦੱਸਾਂ ਸਿੰਘ ਜੀ ਜੋ ਮੈਂ ਦੇਖਯਾ ਹਾਲ।*
*ਅੱਜ ਕੱਲ ਤਾਂ ਖਾਲਸੇ ਗੰਦੇ ਦਿੱਤੇ ਗਾਲ।*
*ਜਿਥੇ ਜਿਥੇ ਜਾਇਕੇ, ਮੈਂ ਕੀਤਾ ਹੈ ਸੈਲ,*
*ਉਥੇ ਡਿਠਾ ਖਾਲਸਾ, ਅਨਮਤਾਂ ਦਾ ਬੈਲ।"*

-----0-----

*ਭਾਸੇ ਅੱਜ ਲੋੜ ਫੇਰ ਦਿੱਤ ਸਿੰਘ ਗਿਆਨੀ ਜੀ ਦੀ*
*ਜਿਸ ਦਾ ਨਾਮ ਲੈਂਦਿਆਂ ਹੀ ਦਿਲ ਵਿੱਚ ਜੋਸ਼ ਉੱਠੇ,*
*ਨਿਵ ਜਾਵੇ ਧੌਣ ਵੱਡੇ ਵੱਡੇ ਅਭਿਮਾਨੀ ਦੀ।*
*ਸੁੱਤੀ ਘੂਕ ਪਈ ਕੌਮ ਆਣ ਕੇ ਜਗਾਈ ਜਿਸ,*
*ਅੱਜ ਤੀਕ ਧੂਮ ਪਈ ਹੋਈ ਜਿਸ ਦੀ ਕਾਨੀ ਦੀ।*
*ਕੌਣ ਐਸਾ ਬੀਰ ਜਿਸ ਭਰਮ ਲੀਰੋ ਲੀਰ ਕੀਤੇ,*
*ਆਈ ਯਾਦ ਅੱਜ ਉਸ ਸਿੰਘ ਸਭਾ ਦੇ ਬਾਨੀ ਦੀ।*
*ਭਾਵੇਂ ਪਾਈ ਨਾ ਕਦਰ ਉਹਦੀ ਸਿੱਖ ਕੌਮ ਨੇ ਹੈ,*
*ਭਾਸੇ ਅੱਜ ਲੋੜ ਫੇਰ ਦਿੱਤ ਸਿੰਘ ਗਿਆਨੀ ਦੀ।*
*(ਗੁਰਪੁਰ ਨਿਵਾਸੀ - ਕਵੀਰਾਜ ਗੁਰਬਖਸ਼ ਸਿੰਘ ਕੇਸਰੀ, ਰੋਪੜ)*

**ਗਿਆਨੀ ਜੀ ਨੇ ਜੀਵਨ ਨਾਲ ਜੁੜੀਆਂ ਕੁਝ ਅਹਿਮ ਘਟਨਾਵਾਂ:**

ਜਦੋਂ ਪ੍ਰਸ਼ਾਦਿ ਜੋੜਿਆਂ ਵਿੱਚ ਬੈਠ ਕੇ ਲੈਣਾ ਪੈਂਦਾ ਸੀ:

ਫਿਰੋਜ਼ਪੁਰ ਵਿਖੇ ਇੱਕ ਅਕਾਲਗੜ੍ਹ ਨਾਂ ਦਾ ਗੁਰਦੁਆਰਾ ਸੀ। ਗਿਆਨੀ ਦਿੱਤ ਸਿੰਘ ਜੀ ਇਥੇ ਹਰ ਮਹੀਨੇ ਲਾਹੌਰ ਤੋਂ ਚਲ ਕੇ ਇਥੇ ਲੈਕਚਰ ਦੇਣ ਆਇਆ ਕਰਦੇ ਸਨ। ਸੰਗਤਾਂ ਬਹੁਤ ਹੀ ਪਿਆਰ ਤੇ ਉਤਸ਼ਾਹ ਨਾਲ ਉਨ੍ਹਾਂ ਦਾ ਲੈਕਚਰ ਸੁਣਦੀਆਂ ਸਨ। ਲੈਕਚਰ ਇੱਕ ਥੜੇ 'ਤੇ ਖੜ ਕੇ ਦਿੱਤਾ ਜਾਂਦਾ ਸੀ ਪਰ ਜਦੋਂ ਦੇਗ ਵਰਤਾਈ ਜਾਂਦੀ ਸੀ ਤਾਂ ਗਿਆਨੀ ਜੀ ਨੂੰ ਥੜੇ ਤੋਂ ਹੇਠਾਂ ਜੋੜਿਆਂ ਵਿੱਚ ਬੈਠਣ ਲਈ ਕਿਹਾ ਜਾਂਦਾ ਸੀ ਤੇ ਗਿਆਨੀ ਜੀ ਬਿਨ੍ਹਾਂ ਕਿਸੇ ਵਿਰੋਧ ਦੇ ਚੁਪ ਚਾਪ ਜੋੜਿਆਂ ਵਿੱਚ ਬੈਠ ਜਾਂਦੇ ਸਨ ਤੇ ਉਤੋਂ ਕੜਾਹ ਪ੍ਰਸ਼ਾਦਿ ਉਨ੍ਹਾਂ ਦੇ ਹੱਥਾਂ ਵਿੱਚ ਸੁਟਿਆ ਜਾਂਦਾ ਸੀ। ਕਈ ਵਾਰੀ ਪ੍ਰਸ਼ਾਦ ਜੋੜਿਆਂ ਵਿੱਚ ਵੀ ਗਿਰ ਜਾਂਦਾ ਸੀ। ਗਿਆਨੀ ਜੀ ਫਿਰ ਵੀ

ਪਿਆਰ ਨਾਲ ਪ੍ਰਸ਼ਾਦ ਛੱਕ ਕੇ ਤੁਰ ਜਾਇਆ ਕਰਦੇ ਸਨ ਤੇ ਅਗਲੇ ਮਹੀਨੇ ਫੇਰ ਲੈਕਚਰ ਦੇਣ ਆਉਂਦੇ ਸਨ। ਕਿੰਨਾ ਪਿਆਰ ਸੀ ਸਿੱਖੀ ਨਾਲ ਉਨ੍ਹਾਂ ਦਾ।

ਖਾਲਸਾ ਕਾਲਜ ਅੰਮ੍ਰਿਤਸਰ: ਖਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਵਿੱਚ ਪ੍ਰੋ: ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ, ਭਾਈ ਬਸੰਤ ਸਿੰਘ ਆਦਿ ਦਾ ਮੁੱਖ ਰੋਲ ਸੀ। ਜਦੋਂ ਸਭ ਤਿਆਰੀਆਂ ਹੋ ਗਈਆਂ ਤਾਂ ਮਾਇਆ ਇਕੱਠੀ ਕਰਨ ਸਬੰਧੀ ਇਕ ਭਾਰੀ ਮੀਟਿੰਗ ਹੋ ਰਹੀ ਸੀ ਤਾਂ ਸ: ਦਿਆਲ ਸਿੰਘ ਮਜੀਠਿਆ ਜੋ ਕਿ ਬਹੁਤ ਅਮੀਰ ਜਿਮੀਂਦਾਰ ਸੀ ਨੇ ਖੜੇ ਹੋ ਕੇ ਪੇਸ਼ਕਸ਼ ਕੀਤੀ ਕਿ ਕਾਲਜ ਤੇ ਆਉਣ ਵਾਲਾ ਕੁਲ ਖਰਚ ਉਹ ਦੇਣ ਲਈ ਤਿਆਰ ਹੈ ਪਰ ਇਕ ਸ਼ਰਤ ਹੈ ਕਿ ਕਾਲਜ ਦਾ ਨਾਂ ਦਿਆਲ ਸਿੰਘ ਕਾਲਜ ਰੱਖਿਆ ਜਾਵੇ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਉਸੀ ਸਮੇਂ ਡਟ ਕੇ ਵਿਰੋਧਤਾ ਕੀਤੀ ਕਿ ਪੈਸਿਆਂ ਲਈ ਭਾਵੇਂ ਦਰ-ਦਰ ਤੇ ਭੀਖ ਮੰਗਣੀ ਪਵੇ, ਪਰ ਕਾਲਜ ਦਾ ਨਾਂ ਖਾਲਸਾ ਕਾਲਜ ਹੀ ਰੱਖਿਆ ਜਾਵੇਗਾ।

ਬਾਬਾ ਬੇਦੀ ਦੇ ਹੇਠੋਂ ਗਦੈਲਾ ਕੱਢਣਾ: ਬਾਬਾ ਖੇਮ ਸਿੰਘ ਬੇਦੀ ਜੋ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਕੁਲ ਵਿਚੋਂ ਸਮਝਦਾ ਸੀ। ਉਹ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਗਾ ਕੇ ਬੈਠਦਾ ਸੀ ਅਤੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਮੂਰਤੀਆਂ ਰੱਖੀਆਂ ਹੋਈਆਂ ਸਨ। ਬਾਬਾ ਬੇਦੀ ਹਮੇਸ਼ਾਂ ਕ੍ਰਿਪਾਨ ਦੇ ਨਾਲ-ਨਾਲ ਜਨੇਊ ਵੀ ਪਹਿਨਦਾ ਸੀ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਕਈ ਵਾਰੀ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਾਣ ਮਰਿਆਦਾ ਲਈ ਉਨ੍ਹਾਂ ਦੇ ਬਰਾਬਰ ਗੱਦੀ ਨਾ ਲਗਾਈ ਜਾਵੇ ਪਰ ਉਹ ਨਾ ਮੰਨੇ। ਫਿਰ ਇਕ ਦਿਨ ਕਿਸੇ ਚਲ ਰਹੇ ਸਮਾਗਮ ਦੌਰਾਨ ਇਸ ਜੋੜੇ ਨੇ ਬਾਬਾ ਬੇਦੀ ਦੇ ਥੱਲਿਉਂ ਗਦੈਲਾ ਧੂਹ ਕੇ ਬਹਾਰ ਸੁੱਟ ਦਿੱਤਾ ਤੇ ਕੰਪਲੈਕਸ ਵਿਚੋਂ ਸਾਰੀਆਂ ਮੂਰਤੀਆਂ ਹਟਾ ਦਿੱਤੀਆਂ ਗਈਆਂ। ਇਸ ਤੋਂ ਦੁਖੀ ਹੋ ਕੇ ਬਾਬਾ ਖੇਮ ਸਿੰਘ ਬੇਦੀ ਨੇ ਆਪਣੇ ਰਸੂਖ ਨਾਲ ਸ੍ਰੀ ਅਕਾਲ ਤਖਤ ਸਾਹਿਬ ਤੋਂ ਸਭ ਤੋਂ ਪਹਿਲੀ ਵਾਰ ਪ੍ਰੋ: ਗੁਰਮੁੱਖ ਸਿੰਘ ਨੂੰ 24 ਮਾਰਚ 1887 ਨੂੰ ਪੰਥ 'ਚੋਂ ਛੇਕ ਦਿੱਤਾ। 1995 ਈ: ਵਿੱਚ ਲਗਭਗ 100 ਸਾਲ ਬਾਅਦ ਮਰਨ ਉਪਰੰਤ ਅਕਾਲ ਤਖਤ ਤੋਂ ਉਨ੍ਹਾਂ ਨੂੰ ਵਾਪਸ ਪੰਥ ਵਿੱਚ ਲੈ ਲਿਆ ਗਿਆ।

*ਗਿਆਨੀ ਦਿੱਤ ਸਿੰਘ ਤੇ ਮੁਕੱਦਮਾ:*

ਪ੍ਰੋ: ਗੁਰਮੁੱਖ ਸਿੰਘ ਨੂੰ ਪੰਥ ਵਿਚੋਂ ਛੇਕਣਾ ਦੀ ਘਟਨਾ ਦੇ ਵਿਰੋਧ ਵਿੱਚ ਗਿਆਨੀ ਦਿੱਤ ਸਿੰਘ ਨੇ 'ਸਵਪਨ ਨਾਟਕ' ਲਿਖਿਆ ਸੀ। ਜਿਸ ਵਿੱਚ ਬਾਬਾ ਬੇਦੀ ਤੇ ਉਸ ਦੇ ਸਾਥੀਆਂ 'ਤੇ ਵਿਅੰਗ ਕਸੇ ਗਏ ਸਨ। ਜਿਸ ਤੋਂ ਦੁਖੀ ਹੋ ਕੇ ਗਿਆਨੀ ਜੀ 'ਤੇ ਮੁਕੱਦਮਾ ਕਰ ਦਿੱਤਾ ਸੀ ਤੇ ਹੇਠਲੀ ਅਦਾਲਤ ਨੇ ਉਨ੍ਹਾਂ ਨੂੰ 51 ਰੁਪਏ ਜੁਰਮਾਨਾਂ ਕਰ ਦਿੱਤਾ ਸੀ ਪਰ ਉਪਰਲੀ ਅਦਾਲਤ ਨੇ ਇਹ ਜੁਰਮਾਨਾ ਮੁਆਫ਼ ਕਰਕੇ ਬਰੀ ਕਰ ਦਿੱਤਾ ਸੀ।

ਜੇ ਸਾਡੇ ਸਿਰਾਂ 'ਤੇ ਅੱਜ ਦਸਤਾਰ ਹੈ: ਮਹਾਰਾਜਾ ਰਣਜੀਤ ਸਿੰਘ ਦੀ ਮੌਤ 1839 ਈ: 'ਚ ਹੋਣ ਉਪਰੰਤ ਸਿੱਖਾਂ ਦੀ ਗਿਣਤੀ (ਜੋ ਇਕ ਕਰੋੜ ਤੋਂ ਵੱਧ ਸੀ) ਦਿਨ ਪ੍ਰਤੀ ਦਿਨ ਘੱਟਣ ਲੱਗ ਪਈ ਸੀ ਤੇ 1861 ਦੀ ਮਰਦਮ ਸੁਮਾਰੀ ਵਿੱਚ ਕਰੋੜ ਸਿੱਖਾਂ ਦੀ ਆਬਾਦੀ ਘੱਟ ਕੇ 18 ਲੱਖ 70 ਹਜ਼ਾਰ ਰਹਿ ਗਈ ਸੀ, ਜੋ ਕਿ ਸਿੱਖੀ ਲਈ ਖਤਰੇ ਦੀ ਘੰਟੀ ਸੀ। ਬਾਹਰਲੇ ਦੇਸਾਂ ਦੀਆਂ ਅਖਬਾਰਾਂ ਇਹ ਕਹਿਣ ਲੱਗ ਪਈਆਂ ਸਨ ਕਿ ਜੇ 25 ਸਾਲ ਬਾਅਦ ਕਿਸੇ ਨੇ ਸਿੱਖਾਂ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਹੀ ਹੋਇਆ ਕਰਨਗੇ। ਇਸ ਚਣੌਤੀ ਨੂੰ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਸਵਿਕਾਰ ਕੀਤਾ ਤੇ ਸਿੱਖੀ ਦੀ ਪ੍ਰਫੁਲਤਾ ਲਈ ਦਿਨ ਰਾਤ ਇਕ ਕਰ ਦਿੱਤਾ ਤੇ ਸਿੱਖੀ ਦੀ ਡੁਬਦੀ ਬੇੜੀ ਨੂੰ ਬਚਾਇਆ। ਇਸ ਲਈ ਕਹਿ ਸਕਦੇ ਹਾਂ। ਜੇ ਕਰ ਅੱਜ ਸਾਡੇ ਸਿਰਾਂ 'ਤੇ ਦਸਤਾਰ ਹੈ ਤਾਂ ਇਨ੍ਹਾਂ ਦੋਨਾਂ ਯੋਧਿਆਂ ਦੀ ਬਦੌਲਤ ਹੈ।

ਉਪਰੋਕਤ ਵਿਚਾਰ ਚਰਚਾ ਤੋਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਗਿਆਨੀ ਦਿੱਤ ਸਿੰਘ ਸਿੱਖੀ ਲਈ ਪੂਰੀ ਤਰ੍ਹਾਂ ਸਮਰਪਿਤ ਸਨ। ਪਰ ਅਫਸੋਸ ਕਿ ਕੌਮ ਨੇ ਉਨ੍ਹਾਂ ਨੂੰ ਉੱਕਾ ਹੀ ਭੁਲਾ ਦਿੱਤਾ ਹੈ। ਇਸ ਗੱਲ ਨੂੰ ਕੋਈ ਝੁਠਲਾ ਨਹੀਂ ਸਕਦਾ ਅਜੇ ਤੱਕ ਗਿਆਨੀ ਦਿੱਤ ਸਿੰਘ ਦੇ ਵਡੇਰੇ ਕੱਦ ਦਾ ਵਿਦਵਾਨ ਸਿੱਖ ਕੌਮ ਨੂੰ ਨਹੀਂ ਮਿਲ ਸਕਿਆ। ਫਿਰ ਵੀ ਉਨ੍ਹਾਂ ਨੂੰ ਅਣਗੌਲਿਆ ਕਰਕੇ ਰਖਿਆ ਹੋਇਆ ਹੈ। ਕਿਉਂ ?

-----0-----

9465216530

ਕਿਸ਼ਤ ਨੰ: 6
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

***ਮੁੱਖ ਸੰਪਾਦਕ***

ਇਸ ਸੰਸਾਰ ਦੇ ਬਹੁਤ ਲੋਗ ਆਪਣੇ ਦੁਖਾਂ ਦੀ ਨਵਿਰਤੀ ਅਤੇ ਸੁਖਾਂ ਦੀ ਪਰਾਪਤੀ ਲਈ ਵਡੀ ਵਡੀ ਉਚੀਆਂ ਸੁਰਾਂ ਨਾਲ ਅਕਾਲ ਪੁਰਖ ਦੀ ਉਪਾਸ਼ਨਾ ਕਰਦੇ ਹਨ ਅਤੇ ਕਈ ਤਰਾਂ ਦੇ ਵਾਜੇ ਵਜਾਕੇ ਉਸ ਨੂੰ ਰਿਝਾਉਂਦੇ ਹਨ, ਪ੍ਰੰਤੂ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਪ੍ਰਾਣੀਆਂ ਲਈ ਇਹ ਉਪਦੇਸ਼ ਕਰਦੇ ਹਨ। ਯਥਾ:-

**ਕਲਿਆਨੁ ਮਹਲਾ ੫**

*ਪ੍ਰਭੁ ਮੇਰਾ ਅੰਤਰਜਾਮੀ ਜਾਣੁ॥ ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ॥੧॥ ਰਹਾਉ॥ ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ॥ ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ॥੧॥ ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ॥ ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ॥੨॥੬॥੯॥ ਅੰਗ ੧੩੨੩*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਉਹ ਮੇਰਾ ਪਰਮ ਪਿਤਾ ਪਰਮਾਤਮਾਂ ਅੰਤਰਜਾਮੀ ਅਰਥਾਤ ਰਿਦੇ ਦੇ ਹਾਲ ਨੂੰ ਜਾਨਣ ਵਾਲਾ ਹੈ, ਇਸ ਵਾਸਤੇ ਉਸ ਨੂੰ ਸੁਨਾਉਣ ਲਈ ਕੋਈ ਉਚੇ ਸੁਰ ਨਾਲ ਪੁਕਾਰਨੇ ਦੀ ਲੋੜ ਨਹੀਂ ਹੈ, ਕਿਉਂਕਿ ਓਹ ਪ੍ਰਮਾਤਮਾਂ ਕ੍ਰਿਪਾਲੂ ਹੈ ਅਰ ਆਪਣੀ ਕਿਰਪਾ ਕਰਕੇ ਉਹ ਪੂਰਨ ਈਸ਼ਵਰ ਆਪਣੇ ਸਚੇ ਸ਼ਬਦ ਦੇ ਨਿਸ਼ਾਨ ਵਾਲਾ ਸੰਪੂਰਨ ਮਨੋਰਥਾਂ ਨੂੰ ਪੂਰਨ ਕਰ ਸਕਦਾ ਹੈ, ਜਿਸ ਤੇ ਉਸ ਬਿਨਾਂ ਕੋਈ ਹੋਰ ਦੂਜਾ ਸਮਰਥ ਨਹੀਂ ਹੈ, ਇਸ ਵਾਸਤੇ ਉਸੇ ਦੀ ਮੈਨੂੰ ਆਸ਼ਾ ਹੈ, ਜਿਸ ਤੇ ਉਹ ਸਾਰੇ ਜੀਵਾਂ ਦੇ ਦਿਲਾਂ ਦੀ ਇਛਾ ਨੂੰ ਪੂਰਨ ਕਰਨ ਵਾਲਾ ਅਰ ਖਾਣ ਪਹਿਰਾਣ ਆਦਿਕ ਦੇ ਕੇ ਸੰਤੁਸ਼ਟ ਕਰਨੇ ਵਾਲਾ ਹੈ ਇਸ ਤੇ ਬਿਨਾਂ ਹੋਰ ਸਾਰੀਆਂ ਕਲਾਂ ਅਤੇ ਚਤਰਾਈਆਂ ਅਰ ਸੁਖ ਅਨੰਦ ਆਦਿਕ ਉਸੀ ਦੇ ਅਰਾਧਨ ਤੇ ਪਰਾਪਤ ਹੋ ਸਕਦੇ ਹਨ, ਜਿਸ ਤੇ ਉਹ ਸਰਬ ਕਲਾ ਸਮਰਥ ਹੈ।

**ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਿਸੇ ਦੂਸਰੇ ਦੀ ਓਟ ਲੈਣਗੇ?**

ਇਨ੍ਹਾਂ ਸੰਸਾਰਕ ਲੋਕਾਂ ਨੇ ਸੋਭਾ ਯਾ ਇੱਜ਼ਤ ਨਿਰੀ ਧਨ ਦੌਲਤ ਦੇ ਹੋਣ ਤੇ ਹੀ ਸਮਝੀ ਹੋਈ ਹੈ, ਜਿਸ ਤੇ ਪੈਸੇ ਵਾਲੇ ਆਦਮੀ ਨੂੰ ਸਭ ਕੋਈ ਆਦਰ ਕਰਦਾ ਹੈ ਅਤੇ ਨਿਰਧਨ ਦੀ ਕੋਈ ਭੀ ਬਾਤ ਨਹੀਂ ਪੁਛਦਾ, ਭਾਵੇਂ ਉਹ ਕਿਹਾ ਧਰਮਾਤਮਾ ਕਿਉਂ ਨਾ ਹੋਵੇ, ਇਸ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਉਪਦੇਸ਼ ਕਰਦੇ ਹਨ, ਯਥਾ:-

**ਭੈਰਉ ਕਬੀਰ ਜੀ**

*ਨਿਰਧਨ ਆਦਰੁ ਕੋਈ ਨ ਦੇਇ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥੧॥ ਰਹਾਉ॥ ਜਉ ਨਿਰਧਨੁ ਸਰਧਨ ਕੈ ਜਾਇ॥ ਆਗੈ ਬੈਠਾ ਪੀਠਿ ਫਿਰਾਇ॥੧॥ ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥੨॥ ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨ ਮੇਟੀ ਜਾਈ॥੩॥ ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥੪॥ ੮॥ (ਅੰਗ ੧੧੫੯)*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਸੰਸਾਰ ਦੇ ਲੋਕਾਂ ਦਾ ਇਹ ਪ੍ਰਕ੍ਰਿਤਕ ਸਭਾਵ ਹੈ, ਜੋ ਨਿਰਧਨ ਨੂੰ ਕੰਗਾਲ ਜਾਣਕੇ ਆਦਰ ਨਹੀਂ ਦੇਂਦੇ, ਜਿਸ ਤੇ ਚਿੱਤ ਵਿੱਚ ਸੋਚਦੇ ਹਨ ਕਿ ਐਸਾ ਨਾ ਹੋਵੇ ਜੋ ਸਾਥੋਂ ਕੁਝ ਮੰਗ ਬੈਠੇ, ਇਸ ਵਾਸਤੇ ਨਿਰਧਨ ਆਦਮੀ ਭਾਵੇਂ ਕਿਸੇ ਦੇ ਖੁਸ਼ ਕਰਨ ਲਈ ਲੱਖਾਂ ਯਤਨ ਕਿਉਂ ਨ ਕਰੇ, ਪਰੰਤੂ ਫੇਰ ਭੀ ਉਹ ਉਸ ਦੀ

ਦੀਨਤਾ ਨੂੰ ਚਿੱਤ ਵਿੱਚ ਨਹੀਂ ਧਾਰਦੇ, ਅਰਥਾਤ ਕੁਝ ਭੀ ਪਰਵਾਹ ਨਹੀਂ ਕਰਦੇ, ਕਿਉਂਕਿ ਜੇ ਕਦੇ ਨਿਰਧਨ ਪੁਰਖ ਸਰਧਨ ਦੇ ਘਰ ਪਰ ਉਸ ਦੇ ਮਿਲਣ ਲਈ ਜਾਂਦਾ ਹੈ, ਤਦ ਧਨ ਵਾਲਾ ਆਪਣੇ ਧਨ ਦੇ ਮਧ ਕਰਕੇ ਉਸ ਤੇ ਪਿੱਠ ਮੋੜ ਲੈਂਦਾ ਹੈ, ਅਰ ਉਸ ਦੀ ਕੁਝ ਭੀ ਪਰਵਾਹ ਨਹੀਂ ਕਰਦਾ, ਅਰ ਜੇ ਧਨ ਵਾਲਾ ਨਿਰਧਨ ਦੇ ਜਾ ਨਿਕਲੇ, ਤਦ ਉਹ ਉਸ ਨੂੰ ਵੱਡੇ ਆਦਰ ਨਾਲ ਬੈਠਾ ਲੈਂਦਾ ਹੈ, ਪ੍ਰੰਤੂ ਨਿਰਧਨ ਅਤੇ ਸਰਧਨ ਇਹ ਦੋਨੋਂ ਅਕਾਲ ਪੁਰਖ ਦੀ ਸ੍ਰਿਸ਼ਟੀ ਹੋਣੇ ਕਰਕੇ ਭਾਈ ਹਨ, ਕਿੰਤੂ ਉਸ ਈਸ਼ਵਰ ਦੀ ਗਤੀ ਕੁਝ ਸਮਝੀ ਨਹੀਂ ਜਾਂਦੀ, ਜੋ ਉਨ੍ਹਾਂ ਦੀ ਇਹ ਤਾਰ ਤੰਮਤਾ ਅਰਥਾਤ ਨਿਯੂਨ ਅਧਿਕਤਾ ਕਿਸ ਕਰਕੇ ਹੋ ਰਹੀ ਹੈ, ਪਰੰਤੂ ਕਬੀਰ ਜੀ ਕਥਨ ਕਰਦੇ ਹਨ ਕਿ ਭਾਵੇਂ ਸੰਸਾਰਕ ਲਿਹਾਜ਼ ਨਾਲ ਤਾਂ ਜੜ੍ਹ ਪਦਾਰਥ ਵਾਲੇ ਪੁਰਖਾਂ ਨੂੰ ਧਨ ਵਾਲਾ ਅਰ ਹਥੋਂ ਖਾਲੀ ਨੂੰ ਨਿਰਧਨ ਸੱਦੀਦਾ ਹੈ, ਕਿੰਤੂ ਸਾਡੇ ਮੱਤ ਵਿੱਚ ਤਾਂ ਜੋ ਅਕਾਲ ਪੁਰਖ ਤੇ ਬੇਮੁੱਖ ਹੈ, ਸੋਈ ਨਿਰਧਨ ਕਰਕੇ ਆਖਿਆ ਜਾਂਦਾ ਹੈ।

**ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭੀ ਅਕਾਲ ਪੁਰਖ ਤੇ ਬੇਮੁੱਖ ਹੋਣੇ ਨੂੰ ਸੰਚਨ ਸੰਸਾਰਕ ਧਨ ਤੇ ਧਨੀ ਸਮਝਣਗੇ?**

ਅਜ ਕਲ ਸਾਡੇ ਦੇਸ਼ ਵਿੱਚ ਬਹੁਤ ਸਾਰੇ ਆਦਮੀ ਘਰ ਬਾਰ ਨੂੰ ਛੱਡਕੇ ਵੇਹਲੇ ਹੋ ਬੈਠਦੇ ਹਨ ਅਤੇ ਭਿਖਿਆ ਮੰਗਕੇ ਆਪਣਾ ਨਿਰਬਾਹ ਕਰਦੇ ਹਨ, ਅਰ ਜੋ ਕੋਈ ਪੁਛਦਾ ਹੈ ਕਿ ਤੁਸਾਂ ਇਹ ਕੰਮ ਕਿਉਂ ਕੀਤਾ ਹੈ ਤਦ ਆਖਦੇ ਹਨ ਕਿ ਅਸੀਂ ਦਰਵੇਸ਼ ਹੋ ਗਏ ਹਾਂ, ਪ੍ਰੰਤੂ ਗੁਰੂ ਗ੍ਰੰਥ ਸਾਹਿਬ ਅਜਿਹੇ ਦਰਵੇਸ਼ ਤਾਈਂ ਇਹ ਉਪਦੇਸ਼ ਕਰਦੇ ਹਨ: ਯਥਾ-

**ਬਿਹਾਗੜੇ ਕੀ ਵਾਰ ਮਹਲਾ ੩**

*ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥ ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥ ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ॥ ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ॥੧॥*

*(ਅੰਗ 550)*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਉਸ ਦਰਵੇਸ਼ੀ ਪਦ ਨੂੰ ਜੋ ਇਕ ਅਕਾਲ ਪੁਰਖ ਦੇ ਦਰ ਦੇ ਦਰਸ਼ਨ ਲਈ ਮਹਾਤਮਾ ਪੁਰਖ ਧਾਰਨ ਕਰਦੇ ਹਨ ਸੋ ਕੋਈ ਵਿਰਲਾ ਹੀ ਹੁੰਦਾ ਹੈ, ਪ੍ਰੰਤੂ ਜੋ ਨਿਰਾ ਘਰ ਘਰ ਦੇ ਟੁਕੜੇ ਮੰਗਕੇ ਹੀ ਆਪਣਾ ਪੇਟ ਪਾਲਕੇ ਦਰਵੇਸ਼ ਕਹਾਉਂਦਾ ਹੈ ਸੋ ਅਜੇਹਾ ਪਰਾਣੀ ਧਿਕਾਰ ਦੇ ਜੋਗ ਹੈ ਉਸ ਦਾ ਜੋ ਦਰਵੇਸ਼ਾਂ ਵਾਲਾ ਭੇਖ ਧਾਰਨਾ ਹੈ, ਸੋ ਭੀ ਧ੍ਰਿਗਤਾਈ ਦਾ ਹੀ ਲੱਖਣ ਹੈ।

ਕਿੰਤੂ ਜਿਨ੍ਹਾਂ ਲੋਕਾਂ ਨੇ ਸੰਸਾਰ ਦੀ ਸੰਪੂਰਨ ਆਸ਼ਾ ਅਤੇ ਸੰਸੇ ਤਿਆਗ ਦਿਤੇ ਹਨ ਅਤੇ ਗੁਰਾਂ ਦੇ ਮੁਖਾਰਬਿੰਦ ਤੇ ਅਕਾਲ ਪੁਰਖ ਦੇ ਅਰਾਧਨ ਦੀ ਭਿਖਿਆ ਮੰਗਦੇ ਹਨ, ਸੋ ਅਜਿਹੇ ਪੁਰਖਾਂ ਦੇ ਚਰਨ ਧੋ ਕੇ ਸਤਿਕਾਰ ਕਰਨੇ ਦੇ ਯੋਗ ਹਨ, ਜਿਸ ਤੇ ਉਨ੍ਹਾਂ ਦੇ ਬਲਿਹਾਰੇ ਜਾਈਏ, ਜੋ ਅਜਿਹੇ ਮਹਾਤਮਾ ਹਨ।

**ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਨਿਰੇ ਭੇਖ ਮਾਤਰ ਪਰ ਹੀ ਦਰਵੇਸ਼ੀ ਦਾ ਖਿਤਾਬ ਦੇ ਕੇ ਪਾਖੰਡੀ ਪੁਰਖਾਂ ਦਾ ਪੂਜਨ ਕਰਨ ਲਗ ਜਾਣਗੇ।**

ਸਾਡੇ ਦੇਸ਼ ਦੇ ਬਹੁਤ ਸਾਰੇ ਹਿੰਦੂ ਭਾਈ ਆਖਦੇ ਹਨ ਕਿ ਪਰਮੇਸ਼ਵਰ ਨੇ ਅਸ਼ਟਮੀ ਵਾਲੇ ਦਿਨ ਜਨਮ ਲੀਤਾ ਸੀ, ਇਸੇ ਵਾਸਤੇ ਉਸ ਥਿਤ ਦਾ ਨਾਉਂ ਅਸ਼ਟਮੀ ਆਖ਼ਕੇ ਵਡੀ ਪਵਿਤ੍ਰ ਜਾਨਦੇ ਹਨ, ਅਰ ਉਸ ਦਿਨ ਠਾਕਰ ਦੁਆਰਿਆਂ ਵਿੱਚ ਠਾਕਰ ਜੀ ਦੇ ਹੰਡੋਲੇ ਝਟਾਉਂਦੇ ਹਨ ਪ੍ਰੰਤੂ ਗੁਰੂ ਜੀ ਇਸ ਪਰ ਇਹ ਉਪਦੇਸ਼ ਕਰਦੇ ਹਨ। ਯਥਾ:

**ਭੈਰਉ ਮਹਲਾ ੫ ਘਰ ੧॥**

ੴ ਸਤਿਗੁਰ ਪ੍ਰਸਾਦਿ॥

*ਸਗਲੀ ਥੀਤਿ ਪਾਸਿ ਡਾਰਿ ਰਾਖੀ॥ ਅਸਟਮ ਥੀਤਿ ਗੋਵਿੰਦ ਜਨਮਾ ਸੀ॥੧॥ ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਤ ਨਾਰਾਇਣ॥੧॥ ਰਹਾਉ॥ ਕਰਿ ਪੰਜੀਰੁ ਖਵਾਇਓ ਚੋਰ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ॥੨॥ ਸਗਲ ਪਰਾਧ ਦੇਹਿ ਲੋਰੋਨੀ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥੩॥ ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥੪॥੧॥* *(ਅੰਗ ੧੧੩੬)*

ਇਸ ਪਵਤ੍ਰਿ ਸ਼ਬਦ ਦਾ ਭਾਵ ਇਹ ਹੈ ਕਿ ਹੇ ਭਾਈ ਹਿੰਦੂ ਲੋਗੋ ਆਪਣੇ ਹੋਰ ਸਾਰੀਆਂ ਤਿਥੀਆਂ ਤਾਂ ਪਿਛੇ ਸੁਟ ਪਾਈਆਂ ਹਨ ਅਤੇ ਅਸ਼ਟਮੀ ਨੂੰ ਆਖਦੇ ਹੋ ਕਿ ਪ੍ਰਮੇਸ਼ੂਰ ਨੇ ਜਨਮ ਲੀਤਾ ਸੀ, ਸੋ ਏਹ ਤੁਹਾਡਾ ਸਾਰਾ ਕਥਨ

ਭਰਮ ਕਰਕੇ ਭੁਲੇਵੇ ਨਾਲ ਹੇ ਅਤੇ ਤੁਸੀਂ ਇਹ ਖਿਆਲ ਨਿਰਾ ਕਚੇ ਪਨ ਨਾਲ ਕ਼ਰ ਰਹੇ ਹੋ, ਕਿਉਂਕਿ ਉਹ ਅਕਾਲ ਪੁਰਖ ਜਨਮ ਅਤੇ ਮਰਨ ਤੇ ਰੈਹਤ ਹੈ, ਵਡੇ ਸ਼ੋਕ ਦੀ ਗੱਲ ਹੈ ਕਿ ਤੁਸੀਂ ਪੰਜੀਰੀ ਕਰਕੇ ਉਨ੍ਹਾਂ ਆਦਮੀਆਂ ਨੂੰ ਖਲਾਉਂਦੇ ਹੋ ਜੋ ਚੋਰ ਦੀ ਤਰ੍ਹਾਂ ਤੁਹਾਨੂੰ ਅਗਯਾਨ ਰੂਪੀ ਨੀਂਦ ਦੇ ਵਿੱਚ ਸੁਤੇ ਪਾ ਕੇ ਲੁਟ ਰਹੇ ਹਨ, ਇਸ ਵਾਸਤੇ ਹੇ ਪਸ਼ੂਓ ਉਹ ਪ੍ਰਮੇਸ਼ਵਰ ਨਾ ਤਾ ਜਨਮਦਾ ਹੈ ਤੇ ਨਾ ਮਰਦਾ ਹੈ, ਕਿਉਂਕਿ ਉਹ ਪਰਮਾਤਮਾ ਇਸ ਪਾਪ ਪੁੰਨ ਰਹਿਤ ਦੇਹੀ ਨੂੰ ਜੋ ਆਪਨੇ ਕਰਮਾ ਦਾ ਫਲ ਭੋਗਨ ਹਾਰੀ ਅਤੇ ਰੁਚਨ ਕਰਕੇ ਹਾਰੀ ਹੈ ਨਹੀਂ ਧਾਰਦਾ ਤਾਂ ਤੇ ਜੋ ਲੋਗ ਅਕਾਲ ਪੁਰਖ ਨੂੰ ਜਨਮ ਵਿੱਚ ਆਇਆ ਮੰਨਦੇ ਹਨ ਸੋ ਅਜੇਹੇ ਮੂੰਹ ਜਲ ਜਾਨ ਦੇ ਯੋਗ ਹਨ ਤਾਂਤਿ ਤੁਸੀਂ ਯਾਦ ਰਖੋ ਜੋ ਉਹ ਪਰਮੇਸ਼੍ਵਰ ਨਾ ਜਨਮਦਾ ਹੈ, ਨਾ ਮਰਦਾ ਹੈ ਅਰ ਨਾ ਆਉਂਦਾ ਹੈ ਅਰ ਨਾ ਕਿਤੇ ਜਾਂਦਾ ਹੈ ਕਿਓਂ ਉਹ ਸੰਪੂਰਨ ਸਰਿਸ਼ਟੀ ਵਿੱਚ ਮਹਾਂ ਅਕਾਲ ਦੀ ਤਰ੍ਹਾਂ ਪਰੀ ਪੂਰਨ ਅਤੇ ਬਯਾਪਕ ਹੈ ਅਨੰਦ ਸਰੂਪ ਅਤੇ ਅਨਾਦੀ ਹੈ।

**ਕਿਆ ਇਯ ਸ਼ਬਦ ਦੇ ਵਿਚਾਰਨ ਵਾਲੇ ਸੱਜਣ ਭੀ ਜਨਮ ਅਸ਼ਟਮੀ ਨੂੰ ਅਕਾਲ ਪੁਰਖ ਦਾ ਜਨਮ ਸਮਝਕੇ ਹਿੰਡੋਲੇ ਝੁਟਾਉਣਗੇ?**

ਅਜ ਕਲ ਦੇ ਬਹੁਤ ਸਾਰੇ ਹਿੰਦੂ ਭਾਈ ਸੰਧਿਆ ਕਰਨ ਲਈ ਜ਼ੋਰ ਪਾਉਂਦੇ ਹਨ, ਅਰ ਆਖਦੇ ਹਨ ਕਿ ਇਸ ਦੇ ਕਰਨੇ ਤੇ ਧਰਮ ਵਿੱਚ ਬ੍ਰਿਧੀ ਅਤੇ ਪਾਪਾਂ ਦੀ ਨਵਿਰਤੀ ਹੁੰਦੀ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਤਾਈਂ ਸੱਚੀ ਸੰਧਿਆ ਦੇ ਉਪਦੇਸ਼ ਲਈ ਇਸ ਪਰਕਾਰ ਕਥਨ ਕਰਦੇ ਹਨ, ਯਥਾ-

**ਬਿਹਾਗੜੇ ਕੀ ਵਾਰ ਮਹਲਾ ੩॥**

*ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ॥ ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ॥ ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ॥ ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ॥੧॥*

*(ਅੰਗ 556)*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੇ ਕਿ ਹੇ ਭਾਈ ਸੰਧਿਆ ਓਹੋ ਅਕਾਲ ਪੁਰਖ ਦੀ ਦਰਗਾਹ ਵਿੱਚ ਪਰਵਾਨ ਹੋ ਸਕਦੀ ਹੈ, ਜਿਸ ਦੇ ਪੜ੍ਹਨੇ ਤੇ ਅਕਾਲ ਪੁਰਖ ਦਾ ਚਿੰਤਨ ਹੋਵੇ ਅਤੇ ਉਸ ਦੇ ਨਾਲ ਪਰੇਮ ਉਤਪਤ ਹੋਵੇ, ਅਗਿਆਨ ਅਤੇ ਮੋਹ ਦਾ ਨਾਸ ਹੋ ਜਾਏ, ਇਸੀ ਪਰਕਾਰ ਇਸ ਮਨ ਦੀ ਦੁਬਿਧਾ ਅਰਥਾਤ ਸੰਸਯਾ ਵਿਪਰਨੇ ਵਾਲੀ ਬਿਰਤੀ ਦਾ ਨਾਸ ਹੋ ਜਾਏ ਅਤੇ ਇਹ ਚੰਚਲ ਚਿੱਤ ਇਸ ਬਿਰਤੀ ਨੂੰ ਪਰਾਪਤ ਹੋ ਜਾਏ, ਸੋ ਅਜੇਹੀ ਸੰਧਿਆ ਕਰਨੀ ਜੋਗ ਹੈ। ਇਸ ਤੇ ਬਿਨਾਂ ਜੋ ਮਨ ਮੁਖੀ ਸੰਧਿਆ ਹੈ, ਸੋ ਅਕਾਲ ਪੁਰਖ਼ ਦੇ ਹਜ਼ੂਰ ਪਰਵਾਨ ਨਹੀਂ ਹੈ, ਕਿੰਤੂ ਅਜੇਹੀ ਸੰਧਿਆ ਦੇ ਕਰਨੇ ਵਾਲੇ ਸੰਸਾਰ ਪਰ ਜਨਮ ਮਰਨ ਨੂੰ ਪ੍ਰਾਪਤ ਹੋ ਕੇ ਸਦਾ ਹੀ ਖੁਆਰ ਹੁੰਦੇ ਰਹਿਣਗੇ।

**ਕਿਆ ਸਾਡੇ ਖਾਲਸਾ ਭਾਈ ਭੀ ਇਸ ਸੱਚੀ ਸੰਧਿਆ ਨੂੰ ਤਿਆਗਕੇ ਉਸ ਸੰਧਿਆ ਮਗਰ ਨਸਣਗੇ, ਜੋ ਕਿਸੇ ਪੁਸਤਕ ਵਿੱਚ ਲਿਖੀ ਹੋਈ ਹੋਵੇ ਅਰ ਅਗਨੀ ਵਾਯੂ ਦੀ ਪੂਜਾ ਦਸਦੀ ਹੋਵੇ।**

ਸਾਡੇ ਦੇਸ਼ ਦੇ ਬਹੁਤ ਹਿੰਦੂ ਮਹਾਮਤਾਂ ਇਕਾਦਸ਼ੀ ਦਾ ਵਰਤ ਰਖਕੇ ਸਾਰਾ ਦਿਨ ਅੰਨ ਨਹੀਂ ਖਾਂਦੇ ਅਰ ਸੰਘਾੜਿਆਂ ਦਾ ਆਟਾ ਯਾ ਪੇੜੇ ਖਾ ਕੇ ਆਪਣੇ ਆਤਮਾਂ ਨੂੰ ਸੰਤੋਖ ਦੇਂਦੇ ਹਨ ਅਤੇ ਇਸੀ ਦੇ ਪੂਰਨ ਕਰਨ ਤੇ ਉਹ ਆਪਣੀ ਮੁਕਤੀ ਜਾਣਦੇ ਹਨ, ਪ੍ਰੰਤੂ ਸ੍ਰੀ ਗੁਰੂ ਜੀ ਇਹ ਉਪਦੇਸ਼ ਕਰਦੇ ਹਨ: ਯਥਾ:-

**ਥਿਤੀ ਗਉੜੀ ਮਹਲਾ ੫॥ ਪਉੜੀ॥**

*ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥ ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥ ਧਾਵਤ ਮਨੁ ਰਾਖੈ ਇਕ ਠਾਇ॥ ਮਨੁ ਤਨੁ ਸੁਧੁ ਜਪਤ ਹਰਿ ਨਾਇ॥ ਸਭ ਮਹਿ ਪੂਰਿ ਰਹੇ ਪਾਰਬ੍ਰਹਮ॥ ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ॥੧੧॥* *(ਅੰਗ ੨੯੯)*

ਹੈ ਜੋ ਯਾਰਵੇਂ ਦਿਨ ਨੂੰ ਤੂੰ ਪਵਿੱਤ੍ਰ ਜਾਣਕੇ ਅੰਨ ਤਜਦਾ ਹੈਂ ਕਿੰਤੂ ਇਕਾਦਸ਼ੀ ਸਚੀ ਇਹ ਹੈ ਜੋ ਤੂੰ ਅਕਾਲ ਪੁਰਖ ਨੂੰ ਆਪਣੇ ਸਮੀਪ ਦੇਖ, ਅਰ ਆਪਣੇ ਇੰਦ੍ਰੇ ਬੁਰੇ ਰਾਹਾਂ ਤੋਂ ਰੋਕ ਅਰ ਉਸ ਦੇ ਜਸ ਦਾ ਸਰਵਨ ਕਰ ਫਿਰ ਮਨ ਵਿੱਚ ਸੰਤੋਖ ਧਾਰਨ ਕਰਕੇ ਸੰਪੂਰਨ ਭੂਤ ਪ੍ਰਾਣੀਆਂ ਪਰ ਦਇਆ ਕਰ, ਜਿਸ ਵਿਧੀ ਕਰਕੇ ਤੇਰਾ ਵਰਤ ਸੰਪੂਰਨ ਹੋ ਜਾਏ। ਇਸ ਤੇ ਅਗੇ ਜੋ ਤੇਰਾ ਮਨ ਸਦਾ ਹੀ ਭਟਕਦਾ

ਫਿਰਦਾ ਹੈ। ਸੋ ਇਸਥਿਤ ਹੋ ਜਾਵੇ ਅਰ ਅਕਾਲ ਪੁਰਖ ਦੀ ਉਪਾਸ਼ਨਾ ਕਰਕੇ ਤੇਰਾ ਤਨ ਅਤੇ ਮਨ ਸੁਧ ਹੋ ਕੇ ਉਸ ਨੂੰ ਸੰਪੂਰਨ ਸ੍ਰਿਸ਼ਟੀ ਵਿੱਚ ਬਿਆਪਕ ਦੇਖੇ। ਇਸ ਤੇ ਤੇਰਾ ਸਚਾ ਅਟੱਲ ਧਰਮ ਇਹੋ ਹੈ ਜਿਸ ਤੇ ਤੂੰ ਅਕਾਲ ਪੁਰਖ ਦੀ ਦ੍ਰਿਸ਼ਟੀ ਅਗੇ ਪਵਿੱਤਰ ਪਰਤੀਤ ਹੋਵੇ।

**ਕਿਆ ਇਸ ਸ਼ਬਦ ਪਰ ਵਿਸ਼ਵਾਸ਼ ਰਖਨ ਹਾਰੇ ਭਾਈ ਭੀ ਇਕਾਦਸ਼ੀ ਰਖਣ ਲਈ ਨਸਣਗੇ?**

ਇਸ ਸੰਸਾਰ ਦੇ ਬਹੁਤ ਪਰਾਣੀ ਭੁਖਾ ਰਹਿਣੇ ਦਾ ਨਾਉਂ ਵਰਤ ਰਖਕੇ ਭੁਖੇ ਰਹਿੰਦੇ ਹਨ ਅਰ ਤੀਰਥਾਂ ਪਰ ਜਾ ਕੇ ਇਸ਼ਨਾਨ ਕਰਨ ਨੂੰ ਪਾਪ ਨਾਸਕ ਮੰਨਦੇ ਹਨ ਅਰ ਕਈ ਦੇਵਤਿਆਂ ਦਾ ਆਰਾਧਨ ਕਰਦੇ ਹਨ। ਇਸ ਤੇ ਬਿਨਾਂ ਹਥ ਵਿੱਚ ਮਾਲਾਂ ਲੈ ਕੇ ਫੇਰਨੀ ਅਤੇ ਧੋਤੀ ਤਿਲਕ ਲਾ ਕੇ ਦਿਖਾਉਣਾ ਹੀ ਆਪਣੀ ਧਰਮਾਤਮਤਾਈ ਜਾਣਦੇ ਹਨ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਪੁਰਖਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ, ਯਥਾ:-

**ਸਾਰੰਗ ਕੀ ਵਾਰ ਮਹਲਾ ੧**

*ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥ ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥ ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥ ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥*

*(ਅੰਗ ੧੨੪੫)*

ਇਸ ਪਵਿੱਤਰ ਸਲੋਕ ਦਾ ਭਾਵ ਇਹ ਹੈ ਕਿ ਭੁਖੇ ਰਹਿਣ ਦਾ ਨਾਉਂ ਵਰਤ ਨਹੀਂ ਹੈ, ਕਿੰਤੂ ਵਰਤ ਇਹ ਹੈ ਜੋ ਸਦਾ ਹੀ ਸੱਚ ਦਾ ਕਥਨੰ ਇਸੇ ਪ੍ਰਕਾਰ ਤੀਰਥਾਂ ਦਾ ਇਸ਼ਨਾਨ ਸੰਤੋਖ ਦਾ ਧਾਰਨ ਕਰਕੇ ਅਕਾਲ ਪੁਰਖ ਦੇ ਗਿਆਨ ਅਤੇ ਧਿਆਨ ਦਾ ਪਰਾਪਤ ਕਰਨਾ ਹੈ। ਫੇਰ ਫੇਵਤਿਆਂ ਦਾ ਪੂਜਣਾ ਭੂਤ ਪਰਾਣੀਆਂ ਪਰ ਦਇਆ ਕਰਨੀ ਹੈ ਅਰ ਦੁਸ਼ਟ ਪੁਰਸ਼ਾਂ ਦੇ ਤੀਖਨ ਬਚਨ ਨੂੰ ਸੁਣਕੇ ਖਿਮਾਂ ਕਰਨੀ ਜਮ ਮਾਲਾ ਫੇਰਨੀ ਹੈ। ਤਾਂ ਤੇ ਜੋ ਮਨੁੱਖ ਇਸ ਮਰਯਾਦਾ ਨੂੰ ਧਾਰਨ ਕਰਦੇ ਹਨ ਸੋਈ ਪਰਧਾਨ ਕਹੀਏ ਮਹਾਤਮਾ ਹਨ। ਇਸੀ ਤਰ੍ਹਾਂ

ਜੁਗਤੀ ਦੀ ਧੋਤੀ ਵਿਚਾਰ ਦਾ ਚੌਂਕਾ ਅਤੇ ਕਰਨੀ ਦਾ ਤਿਲਕ ਕਰਕੇ ਜੋ ਪੁਰਖ ਪਰੇਮ ਰੂਪੀ ਭੋਜਨ ਨੂੰ ਅਹਾਰ ਕਰਦਾ ਹੈ, ਸੋਈ ਪਰਮ ਪਵਿੱਤਰ ਕਰਕੇ ਆਖਿਆ ਜਾਂਦਾ ਹੈ, ਪਰੰਤੂ ਅਜੇਹੇ ਮਹਾਤਮਾ ਇਸ ਸੰਸਾਰ ਪਰ ਬਹੁਤ ਹੀ ਵਿਰਲੇ ਹਨ।

**ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤੰਮਾਂ ਇਸ ਪਰਕਾਰ ਦੇ ਸੰਸਾਰਕ ਸਾਧਨਾਂ ਵਿੱਚ ਧਰਮ ਉੱਨਤੀ ਲਈ ਪਰਵਿੱਰਤਣਗੇ ?**

ਇਸ ਸੰਸਾਰ ਦੇ ਬਹੁਤ ਸਾਰੇ ਮਹਾਤਮਾ ਅਕਾਲ ਪੁਰਖ ਦੇ ਦਰਸ਼ਨ ਲਈ ਸਮਾਧੀ ਲਾਉਂਦੇ ਹਨ, ਕਈ ਤੀਰਥਾਂ ਵਿੱਚ ਜਾ ਕੇ ਨਹਾਉਂਦੇ ਹਨ ਇਸੀ ਪ੍ਰਕਾਰ ਕਈ ਪੰਜ ਧੂਣੀਆਂ ਤਾਉਂਦੇ ਹਨ ਅਰ ਕਈਆਂ ਨੇ ਕੋਈ ਖਾਸ ੨ ਸਮਿਆਂ ਪਰ ਉਸ ਦਾ ਦਰਸ਼ਨ ਹੋਣਾ ਮੰਨ ਛਡਿਆ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਸ ਅਕਾਲ ਪੁਰਖ ਦਾ ਦੇਖਣਾ ਇਸ ਪ੍ਰਕਾਰ ਕਥਨ ਕਰਦੇ ਹਨ। ਯਥਾ:-

**ਕਾਨੜੇ ਕੀ ਵਾਰ ਮਹਲਾ ੪॥**

*ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥ ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ ॥ ੨॥*

*(ਅੰਗ ੧੩੧੧)*

ਇਸ ਪਵਿੱਤ੍ਰ ਸਲੋਕ ਦਾ ਭਾਵ ਇਹ ਹੈ ਕਿ ਜਿੰਨਾਂ ਨੇਤ੍ਰਾਂ ਨੂੰ ਅਕਾਲ ਪੁਰਖ ਦੇ ਪ੍ਰੇਮ ਨੇ ਆਕਰਖਣ ਕੀਤਾ ਹੋਇਆ ਹੈ। ਸੋ ਅੱਖੀਆਂ ਜਿਸ ਵਲ ਦੇਖਦੀਆਂ ਹਨ ਉਥੇ -ਉਥੇ ਅਕਾਲ ਪੁਰਖ ਦਾ ਹੀ ਅਨੁਭਵ ਕਰਦੀਆਂ ਹਨ ਅਤੇ ਉਸ ਤੇ ਭਿੰਨ ਕਿਸੇ ਹੋਰ ਪਦਾਰਥ ਨੂੰ ਅਨੁਭਵ ਨਹੀਂ ਕਰਦੀਆਂ। ਜਿਸ ਪ੍ਰਕਾਰ ਜਦ ਇਹ ਬਾਹਰ ਮੁਖੀ ਅੱਖੀਆਂ ਸੂਰਜ ਨਾਲ ਲੱਗ ਜਾਂਦੀਆਂ ਹਨ ਤਦ ਇਹ ਜਿਧਰ ਦੇਖਦੀਆਂ ਹਨ, ਉਧਰੇ ਸੂਰਜ ਨੂੰ ਅਨੁਭਵ ਕਰਦੀਆਂ ਹਨ। ਇਸੀ ਪ੍ਰਕਾਰ ਇਸ ਪੁਰਖ ਦੇ ਰਿਦੇ ਰੂਪੀ ਅੱਖੀਆਂ ਜਦ ਅਕਾਲ ਪੁਰਖ ਦੇ ਸਰੂਪ ਵਿੱਚ ਲੀਨ ਹੋ ਜਾਂਦੀਆਂ ਹਨ, ਤਦ ਇਨ੍ਹਾਂ ਨੂੰ ਉਸ ਤੇ ਬਿਨ੍ਹਾਂ ਹੋਰ ਕੁਝ ਭੀ ਨਹੀਂ ਦਿਸਦਾ, ਪ੍ਰੰਤੂ ਜੇ ਅੱਖੀਆਂ ਉਸ ਤੇ ਬਿਨਾਂ ਕਿਸੇ ਦੂਸਰੇ ਨੂੰ ਦੇਖਕੇ ਉਸ ਦੀ ਤੁਲਨਾ ਦੇਂਦੀਆਂ ਹਨ। ਸੋ ਕਢਕੇ ਜਲਾ ਦੇਣ ਦੇ ਜੋਗ ਹਨ।

ਕਯਾ ਇਸ ਸ਼ਬਦ ਦੇ ਵਿਚਾਰਨ ਵਾਲੇ ਪੁਰਖ ਭੀ ਕਿਸੇ ਭੌਤਕ ਵਸਤੂ ਨੂੰ ਅਕਾਲ ਪੁਰਖ ਮੰਨਣਗੇ ?

ਇਸ ਸੰਸਾਰ ਦੇ ਪ੍ਰਾਣੀ ਆਪਣੀ ਸੋਭਾ ਦੇ ਵਾਸਤੇ ਕਈ ਪ੍ਰਕਾਰ ਦੇ ਯਤਨ ਕਰਦੇ ਹਨ, ਜੈਸਾ ਕਿ ਬਹੁਤ ਸਾਰੇ ਪੁਰਖ ਕਈ ਪ੍ਰਕਾਰ ਦੇ ਵਾਕਾਂ ਵਿੱਚ ਚਤਰਾਈ ਕਰਕੇ ਸਭਾ

ਜਿਤ ਕਹਾਉਣਾ ਚਾਹੁੰਦੇ ਹਨ। ਯਾ ਅਗਲੇ ਦੇ ਮਨ ਨੂੰ ਮੋਹਨਾਂ ਲੋੜਦੇ ਹਨ। ਇਸੀ ਪ੍ਰਕਾਰ ਕਿਤਨੇ ਕਾਵ ਅਤੇ ਸਹਿਤਯਾ ਆਦਿਕ ਵਿੱਚ ਪਰਵਿਰਤ ਹੋ ਕੇ ਆਪਣੀ ਬਾਣੀ ਨੂੰ ਸੁੰਦ੍ਰ ਬਨਾਉਣਾ ਚਾਹੁੰਦੇ ਹਨ, ਜਿਸ ਤੇ ਉਨ੍ਹਾਂ ਦਾ ਤਾਤ ਪ੍ਰਜ ਇਹੋ ਹੁੰਦਾ ਹੈ ਕਿ ਲੋਗ ਸਾਨੂੰ ਸੁੰਦ੍ਰ ਵਕਤਾ ਸਦਣ ਅਤੇ ਸਭਾ ਵਿੱਚ ਬੋਲਦੇ ਸੋਭਾ ਪਾਈਏ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜੇ ਹੀ ਇਛਾ ਵਾਲੇ ਪ੍ਰਾਣੀਆਂ ਤਾਈਂ ਇਸ ਪ੍ਰਕਾਰ ਉਪਦੇਸ਼ ਕਰਦੇ ਹਨ। ਯਥਾ:

**ਗਉੜੀ ਕੀ ਵਾਰ ਮਹਲਾ ੪॥**

*ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ॥ ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ॥ (ਅੰਗ ੩੦੧)*

ਇਸ ਸਲੋਕ ਦਾ ਭਾਵ ਇਹ ਹੈ ਕਿ ਜਿੰਨਾਂ ਪੁਰਖਾਂ ਦੇ ਅੰਦਰ ਪ੍ਰਮਾਤਮਾ ਦਾ ਪ੍ਰੇਮ ਹੈ ਉਹ ਉਸ ਪ੍ਰੇਮ ਦੇ ਵਸ ਹੋਏ -ਹੋਏ ਜਿਸ ਪ੍ਰਕਾਰ ਬੋਲਦੇ ਹਨ, ਉਸੇ ਪ੍ਰਕਾਰ ਸ਼ੋਭਾ ਪਾਉਂਦੇ ਹਨ, ਕਿਉਂਕਿ ਜਿੰਨਾ ਨੇ ਉਸ ਪਿਆਰੇ ਅਕਾਲ ਪੁਰਖ ਨਾਲ ਪ੍ਰੀਤੀ ਲਾਈ ਹੋਈ ਹੈ। ਸੋ ਉਨ੍ਹਾਂ ਦੀ ਹਾਲਤ ਨੂੰ ਯਾ ਉਨ੍ਹਾਂ ਦੇ ਰਿਦੇ ਦੇ ਭਾਵ ਨੂੰ ਉਹ ਆਪ ਹੀ ਜਾਣਦਾ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਪੁਰਖ ਭੀ ਆਪਣੇ ਤਾਈਂ ਚਤਰ ਕਹਾਉਣ ਦੀ ਇਛਾ ਰਖਕੇ ਬਾਹਰ ਮੁਖੀ ਬਾਣੀ ਦੇ ਅਭਯਾਸ ਵਿੱਚ ਆਪਣੇ ਚਿਤ ਦੀ ਬਿਰਤੀ ਨੂੰ ਲਾਉਣਗੇ ?

ਇਸ ਸੰਸਾਰ ਵਿੱਚ ਇਨ੍ਹਾਂ ਜੀਵਾਂ ਦੇ ਆਪਣੇ ਸੁਖ ਲਈ ਬਹੁਤ ਸਾਰੇ ਉਪਾਇ ਮੰਨ ਲੀਤੇ ਹੋਇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਤਾਈਂ ਕੇਵਲ ਇਕ ਅਕਾਲ ਪੁਰਖ ਦੇ ਅਰਾਧਨ ਤੇ ਬਿਨ੍ਹਾ ਦੂਸਰੇ ਦਾ ਨਿਖੇਧ ਕਰਦੇ ਹਨ। ਯਥਾ:-

**ਕਾਨੜੇ ਕੀ ਵਾਰ ਮਹਲਾ ੪॥**

*ਹਰਿ ਇਕਸੁ ਸੇਤੀ ਪਿਰਹੜੀ ਹਰਿ ਇਕੋ ਮੇਰੈ ਚਿਤਿ॥ ਜਨ ਨਾਨਕ ਇਕੁ ਅਧਾਰੁ ਹਰਿ ਪ੍ਰਭ ਇਕਸ ਤੇ ਗਤਿ ਪਤਿ॥੨॥ (ਅੰਗ ੧੨੧੫)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਤੂੰ ਇਕ ਅਕਾਲ ਪੁਰਖ ਨਾਲ ਹੀ ਪਿਆਰ ਕਰ ਉਸੇ ਤੋਂ ਬਿਨ੍ਹਾ ਦੂਜੇ ਨੂੰ ਅਪਨਾ ਈਸ਼੍ਵਰ ਜਾਣਕੇ ਨਾ ਪੂਜਾ ਜੈਸਾ ਕਿ ਪਤੀ ਬ੍ਰਿਤਾ ਇਸਤ੍ਰੀ ਆਪਨੇ ਪਤੀ ਤੇ ਬਿਨ੍ਹਾ ਕਿਸੇ ਹੋਰ ਨੂੰ ਦ੍ਰਿਸ਼ਟੀ ਤਲੇ ਨਹੀਂ ਲਿਆਉਂਦੀ, ਇਸੇ ਤਰ੍ਹਾਂ ਤੂੰ ਭੀ ਇਕ ਅਕਾਲ ਪੁਰਖ ਨੂੰ ਹੀ ਚਿਤ ਦੇ ਵਿੱਚ ਚਿਤਵਨ ਕਰ ਕਿਉਂਕਿ ਇਸ ਸੰਪੂਰਨ ਸੰਸਾਰ ਦਾ ਇਕੋ ਅਕਾਲ ਪੁਰਖ ਮਾਲਕ ਹੈ, ਇਸੇ ਵਾਸਤੇ ਦਰ ਦਰ ਵਿੱਚ ਭਟਕਨ ਤੇ ਹੀ ਤੇਰੀ ਸ਼ੋਭਾ ਨਹੀਂ ਹੋਵੇਗੀ, ਪ੍ਰੰਤੂ ਇਕ ਅਕਾਲ ਪੁਰਖ ਤੇ ਹੀ ਤੇਰੀ ਗਤਿ ਅਤੇ ਇਜ਼ਤ ਹੈ, ਜਿਸ ਤੇ ਤੂੰ ਉਸੇ ਦਾ ਅਰਾਧਨ ਕਰ।

**ਕਿਯਾ ਇਸ ਸ਼ਬਦ ਪਰ ਵਿਸ਼ਵਾਸ਼ ਰਖਨ ਵਾਲੇ ਮਹਾਤਮਾ ਭੀ ਇਕ ਅਕਾਲ ਪੁਰਖ ਤੇ ਬਿਨਾਂ ਕਿਸੇ ਦੂਸਰੇ ਦਾ ਚਿੰਤਨ ਕਰਣਗੇ ?**

ਇਸ ਜਨਮ ਮਰਨ ਰੂਪੀ ਸਮੁੰਦਰ ਦੇ ਤਰਨ ਲਈ ਇਸ ਸੰਸਾਰ ਵਿੱਚ ਹਰ ਨਮਾਜ਼ ਪੜ੍ਹਦਾ ਅਤੇ ਕੋਈ ਰੋਜੇ ਰੱਖਦਾ ਹੈ, ਇਸੀ ਪ੍ਰਕਾਰ ਕਈ ਗਿਰਜੇ ਵਿੱਚ ਜਾ ਕੇ ਮਸੀਹ ਦੇ ਖ਼ੂਨ ਤੇ ਆਪਨਾ ਨਿਸਤਾਰ ਜਾਨਦਾ ਹੈ, ਇਸੇ ਤਰ੍ਹਾਂ ਕੋਈ ਬੈਤਰਨੀ ਨਦੀ ਤੇ ਪਾਰ ਹੋਣ ਲਈ ਗਊ ਦਾ ਦਾਨ ਕਰਦਾ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਕਾਲ ਰੂਪੀ ਸੰਸਾਰਕ ਨਦੀ ਤੇ ਪਾਰ ਹੋਣ ਲਈ ਇਹ ਉਪਾਇ ਕਥਨ ਕਰਦੇ ਹਨ। ਯਥਾ:-

**ਰਾਗੁ ਗੂਜਰੀ ਵਾਰ ਮਹਲਾ ੫**

*ਨਦੀ ਤਰੰਦੜੀ ਮੈਡਾ ਖੋਜੁ ਨਾ ਖੁੰਭੈ ਮੰਝਿ ਮੁਹਬਤਿ ਤੇਰੀ॥ ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ॥੧॥ (ਅੰਗ ੫੨੦)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ਇਸ ਨਦੀ ਦੇ ਤਰਨ ਵਿੱਚ ਜੇ ਮੈਂ ਅਪਨੀ ਸਮਰਥਾ ਨਾਲ ਜ਼ੋਰ ਲਾਵਾਂ ਤਾਂ ਮੇਰਾ ਕੋਈ ਖੋਜ ਨਹੀਂ ਲਗ ਸਕੇਗਾ, ਪ੍ਰੰਤੂ ਮੇਰੇ ਮਨ ਵਿੱਚ ਜੋ ਆਪਦਾ ਪਰੇਮੁ ਹੈ ਅਰ ਆਪ ਦੇ ਨਾਲ ਮੇਰਾ ਰਿਦਾ ਅਤਯੰਤ ਹੀ ਸਹਿਚਾਰੀ ਹੋਇ ਰਿਹਾ ਹੈ। ਇਸ ਵਾਸਤੇ ਮੈਨੂੰ ਆਪਦਾ ਅਰਾਧਨ ਹੀ ਇਕ ਤੁਲਹਾ ਯਾ ਬੇੜੀ ਰੂਪ ਹੋ ਕੇ ਦਿਖਾਈ ਦੇ ਰਿਹਾ ਹੈ ਜਿਸ ਤੇ ਮੈਨੂੰ ਡੁਬਨ ਦਾ ਕੋਈ ਡਰ ਨਹੀਂ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਿਸੇ ਹੋਰ ਦੇ ਆਸਰੇ ਨਾਲ ਇਸ ਸੰਸਾਰ ਦੇ ਜਨਮ ਮਰਨ ਵਾਲੀ ਭਿਯਾਨਕ ਨਦੀ ਤੇ ਤਰਨ ਦੀ ਆਸ ਰਖਣਗੇ ?

**ਚਲਦਾ**

*98159-85559*

----0----

ਕਿਸ਼ਤ ਨੰ: 2

# ਪ੍ਰਸਿੱਧ ਕਿਤਾਬ *"ਜਨਮ ਸਾਖੀ ਪਰੰਪਰਾ" ਦਾ ਸਰਵੇਖਣ ਅਤੇ ਪੜਚੋਲ

*ਡਾ: ਪ੍ਰੀਤਮ ਸਿੰਘ ਕੈਂਬੋ ਯੂ.ਕੇ.*

ਅਗਲੇ ਭਾਗ ਵਿੱਚ ਡਾ. ਕਿਰਪਾਲ ਸਿੰਘ ਜੀ ਨੇ ਜਨਮ ਸਾਖੀਆਂ ਨੂੰ ਮੇਲ ਕੇ ਅਤੇ ਇਨ੍ਹਾਂ ਦੇ ਸਮੁੱਚੇ ਅਧਿਐਨ ਉਪਰੰਤ ਨਿਰੋਲ ਨਵਾਂ ਰੂਪ ਤਿਆਰ ਕੀਤਾ ਹੈ ਜਿਸ ਨੂੰ ਆਪ ਜੀ ਨੇ ਸੁਖੈਨ ਭਾਸ਼ਾ ਵਿੱਚ ਸਿਰਜਿਆ ਹੈ। ਭਾਵ ਅੱਜ ਵੀ ਆਧੁਨਿਕ ਭਾਸ਼ਾ ਵਿੱਚ। ਏਥੇ ਦੱਸਣਾ ਜ਼ਰੂਰੀ ਭਾਬਦਾ ਹੈ ਕਿ ਜਨਮ ਸਾਖੀਆਂ ਦੀ ਭਾਸ਼ਾ ਜਟਿਲ ਕਿਸਮ ਦੀ ਮਿਸ਼ਰਤ ਭਾਸ਼ਾ ਹੈ। ਇਨ੍ਹਾਂ ਵਿੱਚ ਬ੍ਰਿਜ਼ ਭਾਸ਼ਾ ਦੀ ਰੰਗਣ ਤੇ ਅਰਬੀ ਫਾਰਸੀ ਦਾ ਰੂਪ ਵਿਦਮਾਨ ਹੈ। ਇਨ੍ਹਾਂ ਵਿੱਚ ਗੜ੍ਹ ਹਿੰਦੀ ਦੀ ਰੰਗਤ ਵੀ ਭਰਪੂਰਤਾ ਵਿੱਚ ਮਿਲਦੀ ਹੈ। ਇਹ ਸਾਰੀ ਟੈਕਸਟ ਅੱਜ ਦੇ ਪਾਠਕ ਲਈ ਸਮਝ ਤੋਂ ਬਾਹਰੀ ਗੱਲ ਹੋ ਗਈ ਹੈ। ਪੁਰਾਣੇ ਵਿਦਵਾਨ ਸਾਡੇ ਕੋਲੋਂ ਕਿਰ ਰਹੇ ਹਨ। ਯੂਨੀਵਰਸਿਟੀਆਂ ਵਿੱਚ ਪੁਰਾਤਨ ਲਿਖਤਾਂ ਦੇ ਵਿਦਵਾਨ ਘੱਟ ਹੀ ਨਜ਼ਰੀ ਪੈਂਦੇ ਹਨ। ਵਿਅਕਤੀਗਤ ਰੂਪ ਵਿੱਚ ਲਿਖਤਾਂ ਨੂੰ ਜਾਨਣ-ਘੋਖਣ ਵਾਲੇ ਹੈਨ ਜ਼ਰੂਰ ਪਰ ਹਨ ਨਾ-ਮਾਤਰ, ਗਿਣਤੀ ਵਿੱਚ ਹੀ। ਇਸ ਤਰ੍ਹਾਂ ਲੇਖਕ ਵਲੋਂ ਜਨਮ ਸਾਖੀ ਪਰੰਪਰਾ ਦਾ ਇਤਿਹਾਸਕ ਦਸਤਾਵੇਜ਼ ਤਿਆਰ ਕਰਕੇ ਦੇਣਾ ਸਮੁੱਚੀ ਕੌਮ ਲਈ ਇੱਕ ਵੱਡਮੁੱਖੀ ਤੇ ਯਾਦਗਾਰੀ ਸੌਗਾਤ ਹੋ ਨਿਬੜਿਆ ਹੈ।

ਲੇਖਕ ਡਾ. ਕਿਰਪਾਲ ਸਿੰਘ ਹੋਰਾਂ ਨੂੰ ਜਨਮ ਸਾਖੀਆਂ ਨਾਲ ਸੰਬੰਧਿਤ ਅਨੇਕਾਂ ਹੀ ਮਸਲਿਆਂ ਨਾਲ ਜੂਝਣਾ ਪਿਆ ਹੈ। ਇਨ੍ਹਾਂ ਵਿੱਚ ਐਸੀਆਂ ਮਿਥਿਹਾਸਕ ਘਟਨਾਵਾਂ ਹਨ ਜੋ ਤਰਕ ਦੀ ਦ੍ਰਿਸ਼ਟੀ ਤੇ ਪੂਰੀਆਂ ਨਹੀਂ ਉਤਰਦੀਆਂ। ਧਾਰਮਕ ਸ਼ਰਧਾ ਨਾਲ ਭਰਪੂਰ ਇਹ ਸਾਖੀਆਂ ਇਸ ਧਰਤੀ ਦੀਆਂ ਪ੍ਰਤੀਤ ਨਹੀਂ ਹੋ ਰਹੀਆਂ। ਇਹ ਅਕਾਸ਼ੀ ਜਾਪਦੀਆਂ ਹਨ। ਜਨਮ ਸਾਖੀਆਂ ਦਾ ਮੁੱਢਲਾ ਅਧਾਰ ਗੁਰਬਾਣੀ ਦੇ ਸ਼ਬਦ ਹਨ ਜਿਨ੍ਹਾਂ ਦੇ ਅਧਾਰ ਤੇ ਪ੍ਰਚਲਤ ਰਵਾਇਤਾਂ ਨੂੰ ਪਰੋ ਕੇ ਸਾਖੀਆਂ ਘੜੀਆਂ ਗਈਆਂ ਹਨ। ਪ੍ਰੰਤੂ ਇਨ੍ਹਾਂ ਸ਼ਬਦਾਂ ਨੂੰ ਸਾਖੀਆਂ ਵਿੱਚ ਇੰਜ ਸਮੋਇਆ ਗਿਆ ਹੈ ਕਿ ਇਹ ਤਾਰਕਿਕ ਨਹੀਂ ਲੱਗਦੀਆਂ। ਮਿਸਾਲ ਦੇ ਤੌਰ ਤੇ ਗੁਰੂ ਜੀ ਨੂੰ ਪੜ੍ਹਨ ਪਾਇਆ ਗਿਆ ਤਾਂ ਗੁਰੂ ਜੀ ਨੇ ਆਸਾ ਪੱਟੀ ਵਿੱਚ ਬਾਣੀ ਉਚਾਰੀ "ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦ ਕਰਿ ਸਾਰੁ।" ਲਿਖਿਆ ਹੈ ਜਿਸ ਦਾ ਭਾਵ ਇਹ ਹੈ ਮੋਹ ਨੂੰ ਸਾੜ ਕੇ ਰਗੜ ਕੇ ਸਿਆਹੀ ਬਣਾ ਅਤੇ ਮੱਤ ਨੂੰ ਸ਼੍ਰੇਸ਼ਟ ਕਾਗਜ਼ ਬਣਾ। ਇਹ ਸ਼ਬਦ ਜੀਵਨ ਦੇ ਵਿਸ਼ਾਲ ਤਜਰਬੇ ਦਾ ਸੂਚਕ ਹੈ। ਡਾ. ਸਾਹਿਬ ਦਾ ਨਿਸ਼ਕਰਸ਼ ਹੈ ਕਿ ਇਹ ਸ਼ਬਦ ਛੋਟੀ ਉਮਰ ਵਿੱਚ ਰਚਿਆ ਪ੍ਰਤੀਤ ਨਹੀਂ ਹੁੰਦਾ। ਇਸੇ ਤਰ੍ਹਾਂ ਜਦੋਂ ਗੁਰੂ ਨਾਨਕ ਜੀ ਕਾਰ ਵਿਹਾਰ ਵਿੱਚ ਰੁਚਿਤ ਨਹੀਂ ਸਨ ਹੁੰਦੇ ਤਾਂ ਸਮਝਿਆ ਗਿਆ ਕਿ ਉਨ੍ਹਾਂ ਨੂੰ ਕੋਈ ਰੋਗ ਹੈ, ਤਾਂ ਕਿ ਉਹ ਚੁੱਪ ਰਹਿੰਦੇ ਹਨ। ਵੈਦ ਨੂੰ ਬੁਲਾਇਆ ਗਿਆ। ਪ੍ਰੰਤੂ ਉਹ ਵੈਦ ਨੂੰ ਹੱਥਲਾ ਸ਼ਬਦ ਸੁਣਾਉਂਦੇ ਹਨ:

"ਵੈਦ ਬੁਲਾਇਆ ਵੈਦਗੀ, ਪਕੜਿ ਢੰਢੋਲਿ ਬਾਂਹਿ
ਭੋਲਾ ਵੈਦ ਨਾ ਜਾਣਈ, ਕਰਕ ਕਲੇਜੇ ਮਾਹਿ।"

ਵਲਾਇਤ ਵਾਲੀ ਤੇ ਮਿਹਰਬਾਨੀ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਇਹ ਸ਼ਬਦ ਗੁਰੂ ਸਾਹਿਬ ਨੇ ਵੈਦ ਪ੍ਰਤੀ ਉਚਾਰਿਆ ਹੈ। ਪਰ ਡਾਕਟਰ ਸਾਹਿਬ ਦੇ ਕੱਢੇ ਨਤੀਜੇ ਅਨੁਸਾਰ ਇਹ ਠੀਕ ਨਹੀਂ ਜਾਪਦਾ। ਉਨ੍ਹਾਂ ਦਾ ਕਹਿਣਾ ਹੈ ਕਿ "ਗੁਰੂ ਸਾਹਿਬ ਨੇ ਇਸ ਘਟਨਾ ਨੂੰ ਮੁੱਖ ਰੱਖ ਕੇ ਸ਼ਬਦ ਜ਼ਰੂਰ ਉਚਾਰਿਆ ਹੈ ਪਰ ਇਹ ਸ਼ਬਦ ਪ੍ਰੌਢ ਉਮਰ ਵਿੱਚ ਰਚਿਆ ਗਿਆ ਪ੍ਰਤੀਤ ਹੁੰਦਾ ਹੈ। ਡਾ. ਸਾਹਿਬ ਨੇ ਹਰ ਜਨਮ ਸਾਖੀ ਦਾ ਨਿੱਠ ਕੇ ਅਧਿਐਨ ਕੀਤਾ ਹੈ। ਵਲਾਇਤ ਵਾਲੀ ਜਨਮ ਸਾਖੀ ਜਿਸ ਨੂੰ ਪੁਰਾਤਨ ਜਨਮ ਸਾਖੀ ਵੀ ਕਿਹਾ ਜਾਂਦਾ ਹੈ, ਨੂੰ ਵੀ ਹਰ ਸਮੇਂ ਠੀਕ ਨਹੀਂ ਮੰਨਦੇ। ਸਗੋਂ ਹਰ ਗੱਲ ਨੂੰ ਪੂਰੀ ਤਰ੍ਹਾਂ ਘੋਖਦੇ ਹਨ। ਜੰਞੂ ਵਾਲੀ ਰਸਮ ਸੰਬੰਧੀ ਗੁਰੂ ਸਾਹਿਬ ਲਿਖਦੇ ਹਨ ਕਿ ਐਸਾ

ਜੰਞੂ ਪਾ ਜਿਸ ਨਾਲ ਦਇਆ ਉਪਜੇ। ਇਹ ਜਨੇਊ ਨਾ ਜਲੇ ਤੇ ਨਾ ਹੀ ਟੁੱਟ ਸਕੇ। ਉਨ੍ਹਾਂ ਦਾ ਭਾਵ ਸੀ ਕਿ ਉਹ ਰਸਮ ਕਰਨੀ ਬਣਦੀ ਹੈ ਜਿਸ ਨਾਲ ਇਨਸਾਨ ਦੇ ਉੱਤਮ ਭਾਵ ਵਣਨ ਤਾਂ ਕਿ ਉਹ ਉਚਤਮ ਕਰਮ ਕਰਨ ਦੇ ਪ੍ਰੇਰਕ ਬਣੇ। ਇਸੇ ਤਰ੍ਹਾਂ 'ਤਗ ਨਾ ਇੰਦਰੀ ਤਗ ਨ ਨਾਰੀ' ਵਾਲਾ ਸ਼ਬਦ ਹੈ। ਲੇਖਕ ਦੇ ਵਿਚਾਰ ਅਨੁਸਾਰ ਉਹ ਸ਼ਬਦ ਵਡੇਰੀ ਉਮਰ ਤੇ ਵਿਸ਼ਾਲ ਅਨੁਭਵ ਦੇ ਲਖਾਇਕ ਹਨ (ਪੰਨਾ 5) ਉਨ੍ਹਾਂ ਦਾ ਵਿਚਾਰ ਹੈ ਕਿ ਇਹ ਰਚਨਾਵਾਂ ਨੌਂ ਸਾਲ ਦੇ ਬਾਲਕ ਨਾਨਕ ਜੀ ਦੀਆਂ ਨਹੀਂ ਜਾਪਦੀਆਂ। ਜੰਞੂ ਵਾਲੀ ਰਸਮ ਸੰਬੰਧੀ ਮਿਹਰਬਾਨ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਢੇਰ ਅੰਤਰ ਹੇ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ "ਦਇਆ ਕਪਾਹ ਸੰਤੋਖ ਸੂਤ ਜਤੁ ਗੰਢੀ ਸਭ ਵੱਟ"। ਵਾਲਾ ਸ਼ਬਦ ਅੰਕਿਤ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ 'ਨਾਨਕ ਮੇਰ ਸਰੀਰ ਦਾ ਇਕ ਰਥ ਇਕ ਰਥਵਾਹ' ਸ਼ਬਦ ਅੰਕਿਤ ਹੈ। ਇਸ ਸ਼ਬਦ ਰਾਹੀਂ ਸਰੀਰ ਤੇ ਆਤਮਾ ਦੇ ਰਿਸ਼ਤੇ ਦੀ ਗੱਲ ਕਹੀ ਗਈ ਹੈ। ਇਸ ਸ਼ਬਦ ਦਾ ਭਾਵ ਹੇ ਕਿ ਜੂਨਾਂ ਵਿਚੋਂ ਮਨੁੱਖ ਸ਼੍ਰੋਮਣੀ ਹੈ। ਮਨੁੱਖੀ ਸਰੀਰ ਰੱਥ ਹੈ ਤੇ ਆਤਮਾ ਰਥਵਾਹੀ ਹੈ। ਜੀਵਾਂ ਦਾ ਨਿਸ਼ਾਨਾ ਬਦਲ ਰਿਹਾ ਹੈ ਰੱਥ ਤੇ ਰਥਵਾਹੀ ਮੁੜ ਮੁੜ ਬਦਲਦੇ ਹਨ। ਗੁਰੂ ਸਾਹਿਬ ਮਨੁੱਖੀ ਸੁਭਾਵਾਂ ਨੂੰ ਜੁੱਗਾਂ ਦੀ ਵੰਡ ਦੀ ਅੰਤ ਦ੍ਰਿਸ਼ਟੀ ਰਾਹੀਂ ਸਮਝਾਉਂਦੇ ਹਨ। ਡਾਕਟਰ ਸਾਹਿਬ ਉਪਰੋਕਤ ਦੋਨੋਂ ਸ਼ਬਦਾਂ ਪ੍ਰਤੀ ਇਹ ਰਾਏ ਰਖਦੇ ਹਨ ਕਿ ਇਹ ਵਡੇਰੀ ਉਮਰ ਵਾਲੀ ਸੂਝ ਤੇ ਬੌਧਿਕਤਾ ਦੇ ਅਨੁਸਾਰੀ ਸ਼ਬਦ ਹਨ।

ਪਰ ਜਨਮ ਸਾਖੀਆਂ ਵਿੱਚ ਬਹੁਤੀਆਂ ਗੱਲਾਂ ਤਰਕ ਭਰਪੂਰ ਵੀ ਹਨ ਜਿਸ ਤਰ੍ਹਾਂ ਬਾਲੇ ਵਾਲੀ ਜਨਮ ਸਾਖੀ ਵਿੱਚ ਗੁਰੂ ਜੀ ਦੀ ਸੱਸ ਚੰਦੋ ਰਾਣੀ ਦਾ ਸੁਲਤਾਨਪੁਰ ਜਾ ਕੇ ਬੀਬੀ ਨਾਨਕੀ ਕੋਲ ਗੁਰੂ ਨਾਨਕ ਬਾਰੇ ਉਲਾਹਮੇ ਦੇਣਾ ਤੇ ਬੀਬੀ ਨਾਨਕੀ ਦਾ ਨਾਨਕ ਨੂੰ ਸਮਝਾਉਣਾ ਬਿਲਕੁਲ ਸੁਭਾਵਕ ਪ੍ਰਤੀਤ ਹੁੰਦਾ ਹੈ। ਇਸ ਇਲਾਹਮੇ ਦਾ ਦੂਜੀਆਂ ਸਾਖੀਆਂ ਵਿੱਚ ਜ਼ਿਕਰ ਨਹੀਂ ਹੈ ਪਰ ਡਾਕਟਰ ਸਾਹਿਬ ਨੇ ਇਸ ਗੱਲ ਨੂੰ ਸਵੀਕਾਰਿਆ ਹੈ ਤੇ ਇਸ ਨੂੰ ਪ੍ਰਮਾਣਿਕ ਅੰਸ਼ ਵਜੋਂ ਮੰਨ ਲਿਆ ਹੈ।

ਲੇਖਕ ਨੇ ਬਹੁਤ ਸਾਰੇ ਤੱਥਾਂ ਨੂੰ ਇਤਿਹਾਸਕ ਅਧਿਐਨ ਰਾਹੀਂ ਖੋਲ ਕੇ ਦਰਸਾਇਆ ਹੈ ਜਿਵੇਂ ਸੁਲਤਾਨਪੁਰ ਦਾ ਪੁਰਾਣਾ ਨਾਂ ਤਾਮਸਵਣ ਸੀ। ਇਸ ਗੱਲ ਦੀ ਵਜ਼ਾਹਤ ਵਾਸਤੇ ਲੇਖਕ ਨੇ ਹਿਊਨਸਾਂਗ ਦੇ ਹਵਾਲੇ ਨਾਲ ਲਿਖਿਆ ਹੈ ਕਿ ਇੱਥੇ ਇਕ ਬੋਧੀ ਅਸਥਾਨ ਸੀ ਜਿਸ ਨੂੰ ਢਾਹ ਕੇ ਸ਼ਾਹੀ ਸਰਾਂ ਬਣਾਈ ਕਿਉਂ ਕਿ ਇਸ ਨਦੀ ਦਾ ਪਾਣੀ ਕਾਲਾ ਤੇ ਮਿੱਟੀ ਵੀ ਕਾਲੀ ਸੀ ਇਸ ਲਈ ਇਸ ਨੂੰ ਤਾਮਸਵਣ ਪਾਵ ਕਾਲਾ ਜੰਗਲ ਕਿਹਾ ਜਾਂਦਾ ਸੀ। ਸੁਲਤਾਨਪੁਰ ਨਾਂ ਮਹਿਮੂਦ ਗਜਨਵੀ ਦੀ ਫੌਜ਼ ਦੇ ਇਕ ਅਫਸਰ ਸੁਲਤਾਨ ਖਾਂ ਤੋਂ ਪਿਆ ਸੀ। (ਪੰਨਾ 12) ਭਾਵੇਂ ਮਿਹਰਬਾਨ ਵਾਲੀ ਜਨਮ ਸਾਖੀ ਯਥਾਰਥਿਕਤਾ ਦੇ ਕਾਫੀ ਨੇੜੇ ਹੈ ਪਰ ਫਿਰ ਵੀ ਲੇਖਕ ਨੇ ਸਭ ਕੁਝ ਐਵੇਂ ਹੀ ਤਸਲੀਮ ਨਹੀਂ ਕਰ ਲਿਆ। ਜਿਵੇਂ ਮਰਦਾਨੇ ਨੇ ਆਪਣੀ ਲੜਕੀ ਦੇ ਵਿਆਹ ਬਾਰੇ ਸਮੱਗਰੀ ਲਈ ਗੁਰੂ ਜੀ ਕੋਲ ਆਸ ਪ੍ਰਗਟਾਈ ਜਿਸ ਬਾਰੇ ਗੁਰੂ ਨਾਨਕ ਸਾਹਿਬ ਨੇ ਆਪਣੇ ਬਣੇ ਮੁਰੀਦ ਭਾਈ ਭਗੀਰਥ ਦੀ ਜ਼ਿਮੇਵਾਰੀ ਲਾਈ ਤੇ ਉਹ ਲਾਹੌਰ ਤੋਂ ਭਾਈ ਮਨਮੁੱਖ ਤੋਂ ਸਮੱਗਰੀ ਲੈ ਕੇ ਆਇਆ। ਭਾਈ ਮਨਸੁੱਖ ਵੀ ਭਗੀਰਥ ਦੇ ਪ੍ਰਭਾਵ ਸਦਕੇ ਅਤੇ ਗੁਰੂ ਨਾਨਕ ਦੀ ਅਲੌਕਿਕਤਾ ਬਾਰੇ ਜਾਣ ਕੇ ਗੁਰੂ ਜੀ ਦੇ ਚਰਨਾਂ ਦਾ ਭੌਰਾ ਬਣ ਗਿਆ। ਇਸ ਦਾ ਜ਼ਿਕਰ ਵਲਾਇਤ ਵਾਲੀ, ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਮਿਲਦਾ ਹੈ। ਭਾਈ ਭਗੀਰਥ ਦਾ ਜ਼ਿਕਰ ਭਾਈ ਗੁਰਦਾਬ ਜੀ ਨੇ ਕੀਤਾ ਹੈ। ਇਸ ਲਈ ਇਹ ਸਾਖੀ ਠੀਕ ਪ੍ਰਤੀਤ ਹੁੰਦੀ ਹੇ। ਭਾਈ ਬਾਲੇ ਵਾਲੀ ਜਨਮ ਸਾਖੀ ਤੇ ਭਾਈ ਸੰਤੋਖ ਸਿੰਘ ਨਾਨਕ ਪ੍ਰਕਾਸ਼ ਵਿੱਚ ਜ਼ਿਕਰ ਕਰਦੇ ਹਨ। ਇਸ ਤਰ੍ਹਾਂ ਡਾਕਟਰ ਸਾਹਿਬ ਹਰ ਗੱਲ ਨੂੰ ਕਿੰਤੂ ਪ੍ਰੰਤੂਆਂ ਰਾਹੀਂ ਇਤਿਹਾਸਕ ਦ੍ਰਿਸ਼ਟੀ ਅਪਣਾ ਕੇ ਹਰ ਸਾਖੀ ਦੀ ਪੁਣ ਛਾਣ ਕਰਦੇ ਹਨ। ਇਹ ਸਾਖੀ ਉਦਾਸੀਆਂ ਦੇ ਜਾਣ ਤੋ ਪਹਿਲਾਂ ਦੀ ਘਟੀ ਹੋਈ ਹੈ। ਇਸੇ ਤਰ੍ਹਾਂ ਭਾਈ ਫਿਰੰਦੇ ਕੋਲੋਂ ਰਬਾਬ ਪ੍ਰਾਪਤ ਕਰਨ ਦੀ ਸਾਖੀ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਸ਼ਾਮਲ ਹੈ। ਗੁਰੂ ਨਾਨਕ ਜੀ ਦਾ ਮਰਦਾਨੇ ਨੂੰ ਬੀਬੀ ਨਾਨਕੀ ਕੋਲੋਂ ਪੈਸੇ ਲੈਣ ਦਾ ਜ਼ਿਕਰ ਮਿਲਦਾ ਹੈ। ਇਹ ਸਾਖੀ ਸੁਭਾਵਿਕਤਾ ਦੀ ਹਾਮੀ ਭਰਦੀ ਹੈ। ਭਾਈ ਫਿਰੰਦੇ ਦੇ ਨਾਮ ਤੇ ਗੁਰਦੁਆਰਾ ਵੀ ਬਣਿਆ ਹੋਇਆ ਹੈ। ਇਹ ਗੱਲਾਂ

ਇਤਿਹਾਸ ਦੀ ਦ੍ਰਿਸ਼ਟੀ ਤੋਂ ਉਚਿਤ ਪ੍ਰਤੀਤ ਹੁੰਦੀਆਂ ਹਨ। ਇਸ ਲਈ ਡਾਕਟਰ ਸਾਹਿਬ ਨੇ ਇਨ੍ਹਾਂ ਘਟਨਾਵਾਂ ਨੂੰ ਯਥਾਰਥਕ ਘਟਨਾਵਾਂ ਵਜੋਂ ਤਸਲੀਮ ਕੀਤਾ ਹੈ।

ਲੇਖਕ ਨੇ ਨਾਵਾਂ ਥਾਵਾਂ ਬਾਰੇ ਵੀ ਕਾਫੀ ਖੋਜ ਕੀਤੀ ਹੈ। ਜਿਵੇਂ ਉਦਾਸੀਆਂ ਦੇ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਭਾਈ ਲਾਲੋ ਨੂੰ ਮਿਲਣ ਗਏ ਜੋ ਸੱਯਦਪੁਰ ਰਹਿੰਦਾ ਸੀ। ਸੱਯਦਪੁਰ ਦਾ ਮੌਜੂਦਾ ਨਾਂ ਏਮਨਾਬਾਦ ਹੈ। ਇਹ ਗੁਜ਼ਰਾਂਵਾਲਾ, ਪਾਕਿਸਤਾਨ ਵਿੱਚ ਹੈ। ਇਸ ਨਾਮ ਬਾਰੇ ਡਾ. ਹੋਰਾਂ ਨੇ ਕਾਫੀ ਖੋਜ ਕੀਤੀ ਹੈ। ਉਨ੍ਹਾਂ ਦੇ ਲਿਖਣ ਅਨੁਸਾਰ ਬਾਬਰ ਨੇ ਤੋਜਕ-ਇ-ਬਾਬਰੀ ਵਿੱਚ ਇਸ ਨਗਰ ਦਾ ਨਾਂ ਸੱਯਦਪੁਰ ਲਿਖਿਆ ਹੈ। ਪਰ ਵਲਾਇਤ ਵਾਲੀ ਤੇ ਮਿਹਰਬਾਨ ਵਾਲੀਆਂ ਸਾਖੀਆਂ ਇਸ ਨਗਰ ਨੂੰ ਸੈਦਪੁਰ ਲਿਖਦੀਆਂ ਹਨ। ਸ਼ੇਰ ਸ਼ਾਹ ਸੂਰੀ ਨੇ ਇਸ ਨਗਰ ਨੂੰ ਢਾਹ ਦਿੱਤਾ ਤੇ ਇਸ ਥਾਂ ਤੇ ਸ਼ੇਰਗੜ੍ਹ ਆਬਾਦ ਕੀਤਾ। ਹਮਾਯੂੰ ਬਾਦਸ਼ਾਹ ਦੇ ਜਰਨੈਲ ਅਜ਼ੀਜ਼ ਬੇਗ ਨੇ ਸ਼ੇਰਗੜ੍ਹ ਨੂੰ ਉਜਾੜ ਕੇ ਅਕਬਰ ਬਾਦਸ਼ਾਹ ਨੇ ਬਾਅਦ ਵਿੱਚ ਏਮਨਾਬਾਦ ਬਣ ਗਿਆ।

ਇਸ ਥਾਂ ਦੀ ਖੋਜ ਨੇ ਇਸ ਸਾਖੀ ਨੂੰ ਇਤਿਹਾਸਕਤਾ ਪ੍ਰਦਾਨ ਕਰ ਦਿੱਤੀ ਹੈ ਇਸੇ ਤਰ੍ਹਾਂ ਗੁਰੂ ਨਾਨਕ ਜੀ ਦੇ ਜਨਮ ਅਸਥਾਨ ਬਾਰੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਗੁਰੂ ਨਾਨਕ ਸਾਹਿਬ ਦਾ ਪਿੰਡ ਚਾਹਲਾਂ ਵਾਲਾ ਥਾਣਾ ਬਰਕੀ ਲਿਖਿਆ ਹੈ ਜਿਥੇ ਉਨ੍ਹਾਂ ਦੇ ਨਾਨਕੇ ਸਨ। ਪਰ ਬਾਕੀ ਜਨਮ ਸਾਖੀਆਂ ਵਿੱਚ ਰਾਇ ਭੋਇ ਹੀ ਲਿਖਿਆ ਹੋਇਆ ਹੈ ਕਿਉਂ ਕਿ ਚਾਹਲਾਂ ਵਾਲੇ ਸਥਾਨ ਦੀ ਕਿਸੇ ਹੋਰ ਸੋਮੇਂ ਤੋਂ ਪੁਸ਼ਟੀ ਨਹੀਂ ਹੁੰਦੀ, ਇਸ ਲਈ ਰਾਇ ਭੋਇ ਨੂੰ ਹੀ ਠੀਕ ਪਰਵਾਨਿਆ ਗਿਆ ਹੈ, ਜੋ ਪ੍ਰਮਾਣਕ ਹੈ, ਇਸੇ ਤਰ੍ਹਾਂ ਭੈਣ ਨਾਨਕੀ ਦਾ ਵਿਆਹ ਭਾਈ ਜੈ ਰਾਮ ਜੀ ਨਾਲ ਹੋਇਆ ਜੋ ਸੁਲਤਾਨਪੁਰ ਰਹਿੰਦੇ ਸਨ। ਬਾਲੇ ਵਾਲੀ ਜਨਮ ਸਾਖੀ ਨੇ ਭਾਈ ਜੈ ਰਾਮ ਨੂੰ ਪਲਤਾ ਖਤਰੀ ਲਿਖਿਆ ਹੈ। ਪਰ ਉਪੱਲ ਖੱਤਰੀ ਅਜੇ ਤਕ ਮੌਜੂਦ ਹਨ, ਜੋ ਯਥਾਰਥਕ ਪ੍ਰਤੀਤ ਹੁੰਦਾ ਹੈ।

ਲੇਖਕ ਹੋਰਾਂ ਨੇ ਕੁਝ ਮਹਾਨ ਘਟਨਾਵਾਂ ਨੂੰ ਦੀਰਘ ਇਤਿਹਾਸਕ ਨਜ਼ਰ ਨਾਲ ਦੇਖਿਆ ਹੈ ਜਿਵੇਂ ਜਦੋਂ ਗੁਰੂ ਨਾਨਕ ਵੇਈ ਤੋਂ ਨਿਕਲੇ ਤਾਂ ਉਹ "ਨਾ ਹਿੰਦੂ ਨਾ ਮੁਸਲਮਾਨ" ਪੁਕਾਰ ਰਹੇ ਸਨ। ਲੋਕਾਂ ਨੂੰ ਇਹ ਗੱਲ ਬੜੀ ਅਜੀਬ ਤੇ ਖਤਰਿਆਂ ਨਾਲ ਭਰਪੂਰ ਲਗਦੀ ਸੀ ਕਿਉਂਕਿ ਸੁਲਤਾਨਪੁਰ ਉਦੋਂ ਮੁਸਲਮਾਨ ਨਗਰ ਸੀ ਤੇ ਸਿਕੰਦਰ ਲੋਧੀ ਰਾਜ ਕਰਦਾ ਸੀ ਅਤੇ ਜਿਸ ਦੇ ਰਾਜ ਵਿੱਚ ਬੇਅੰਤ ਹਿੰਦੂ ਮੰਦਰ ਢਾਹ ਦਿੱਤੇ ਗਏ ਸਨ ਤੇ ਲਖਨਊ ਦੇ ਇਕ ਬ੍ਰਾਹਮਣ ਬੋਧਨ ਨੂੰ ਇਸ ਕਰਕੇ ਮਾਰ ਦਿੱਤਾ ਗਿਆ ਸੀ ਕਿਉਂਕਿ ਉਸ ਨੇ ਇਹ ਕਿਹਾ ਸੀ ਕਿ ਇਸਲਾਮ ਸੱਚਾ ਹੈ ਪਰ ਹਿੰਦੂ ਧਰਮ ਵੀ ਸੱਚਾ ਹੈ। ਇਸ ਹਵਾਲਾ ਲੇਖਕ ਨੇ ਤਾਰੀਖ-ਇ-ਫਰਿਸ਼ਤਾ ਦੀ ਅਨੁਦਿਤ ਪੁਸਤਕ ਵਜਤਕ ਰਾ ਝਰੀ੍ਠਕਦ੍ਠ ਬਰਮਕਗ ਜਅ ਜ਼ਅਦਜ਼ ਲਖ ਨਗਜਪਪਤ ਵਿਚੋਂ ਦਿੱਤਾ ਹੈ। ਲੇਖਕ ਨੇ ਬਹੁਤ ਸਾਰੇ ਪ੍ਰਸਿੱਧ ਸ਼ਹਿਰਾਂ ਦੀ ਸਥਾਪਨਾ ਬਾਰੇ ਵੀ ਖੋਜ ਭਰਪੂਰ ਦ੍ਰਿਸ਼ਟੀ ਨਾਲ ਘੋਖ ਪੜਤਾਲ ਕੀਤੀ ਹੈ। ਉਨ੍ਹਾਂ ਨੇ ਲਿਖਿਆ ਹੈ ਗੁਰੂ ਨਾਨਕ ਸਾਹਿਬ ਦੇ ਸਮੇਂ ਪਟਨਾ ਸ਼ਹਿਰ ਅਬਾਦ ਨਹੀਂ ਸੀ। ਇਹ 1541 ਈ: ਵਿੱਚ ਸ਼ੇਰ ਸ਼ਾਹ ਸੂਰੀ ਨੇ ਅਬਾਦ ਕੀਤਾ। ਇਸ ਕਰਕੇ ਇਸ ਦਾ ਕਥਨ ਵਲਾਇਤ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਨਹੀਂ ਮਿਲਦਾ। ਕੇਵਲ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਇਸ ਦਾ ਕਥਨ ਹੈ ਕਿਉਂਕਿ ਇਹ ਜਨਮ ਸਾਖੀ ਬਾਅਦ ਵਿੱਚ ਲਿਖੀ ਹੋਈ ਹੈ। ਇਥੇ ਗੁਰੂ ਨਾਨਕ ਜੀ ਦੀ ਯਾਦ ਨਾਲ ਸੰਬੰਧਿਤ ਗਾਇ ਘਾਟ ਮੌਜੂਦ ਹੈ। ਇਸ ਤਰ੍ਹਾਂ ਜਨਮ ਸਾਖੀਆਂ ਵਿੱਚ ਆਈ ਬਾਣੀ ਸਬੰਧੀ ਵੀ ਘੋਖ-ਪਰਖ ਕੀਤੀ ਗਈ ਹੈ। ਗੁਰੂ ਨਾਨਕ ਜੀ ਨਾਲ ਸੰਬੰਧਿਤ ਪ੍ਰਾਣ ਸੰਗਲੀ ਦਾ ਜ਼ਿਕਰ ਮਿਲਦਾ ਹੈ। ਭਾਈ ਸੰਤੋਖ ਸਿੰਘ ਦੇ ਕਹਿਣ ਅਨੁਸਾਰ ਗੁਰੂ ਅਰਜਨ ਸਾਹਿਬ ਨੇ ਭਾਈ ਪੈੜੇ ਨੂੰ ਪ੍ਰਾਣ ਸੰਗਲੀ ਲਿਆਣ ਲਈ ਲੰਕਾ ਭੇਜਿਆ ਸੀ ਪ੍ਰੰਤੂ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਨਹੀਂ ਸੀ ਕੀਤੀ ਗਈ ਕਿਉਂਕਿ ਇਹ ਬਾਣੀ ਗੁਰੂ ਨਾਨਕ ਰਚਿਤ ਸਾਬਤ ਨਹੀਂ ਸੀ ਹੋ ਸਕੀ।

ਬਾਬਰ ਬਾਣੀ ਵਾਲੇ ਸ਼ਬਦ ਦੀ ਵਿਆਖਿਆ ਕਰਦਿਆਂ ਡਾ. ਜੀ ਨੇ ਤੁਜ਼ਕਿ-ਬਾਬਰੀ ਦਾ ਹਵਾਲਾ ਦਿੰਦਿਆ ਲਿਖਿਆ ਹੈ ਕਿ ਸਿਆਲ ਕੋਟ ਦੇ ਲੋਕਾਂ ਨੇ ਬਾਬਰ ਦੀ ਈਨ ਮੰਨ ਲਈ ਪਰ ਸੱਯਦਪੁਰ ਦੇ ਲੋਕਾਂ ਨੇ ਈਨ ਨਾ ਮੰਨੀ ਤੇ ਉਨ੍ਹਾਂ ਦੀ ਤਬਾਹੀ ਹੋਈ।

"ਖੁਰਾਸਾਨਾ ਖਸਮਾਨਾਂ ਕੀਆ, ਹਿੰਦੁਸਤਾਨ ਡਰਾਇਆ"। ਇਸ ਸ਼ਬਦ ਵਿੱਚ ਖੁਰਾਸਾਨ ਦੀ ਵਜ਼ਾਹਤ ਕਰਦਿਆਂ ਲਿਖਿਆ ਹੈ ਕਿ ਥਅਫਖਫ;ਰਬ਼ਕਦਜ਼ ਰਿ ਨਗਜਵ੍ਅਜਫ਼ ਅਨੁਸਾਰ ਖੁਰਾਸਾਨ ਦਾ ਭਾਵ ਹੈ ਚੜ੍ਹਦੇ ਸੂਰਜ ਦੀ ਧਰਤੀ। ਪ੍ਰਾਚੀਨ ਕਾਲ ਦਾ ਖੁਰਾਸਾਨਾ ਜੋ ਉੱਤਰ ਵੱਲ ਖੀਵਾ (ਰੂਸ) ਤੋਂ ਦੱਖਣ ਵੱਲ ਈਰਾਨ ਦੇ ਮਾਰੂਥਲ ਅਤੇ ਸੀਸਤਾਨ ਤੋਂ ਪੂਰਬ ਵੱਲ, ਹਿੰਦੁਸਤਾਨ ਤੋਂ ਪੱਛਮ ਵੱਲ ਗੁਜ਼ ਤੇ ਗੁਰਜ਼ਾਨ ਦੇ ਥਲਾ ਤੋਂ ਆਰੰਭ ਹੁੰਦਾ ਸੀ। ਅਜਕੱਲ ਇਹ ਤਿੰਨ ਦੇਸ਼ਾਂ ਰੂਸ, ਅਫਗਾਨਿਸਤਾਨ ਤੇ ਈਰਾਨ ਵਿੱਚ ਵੰਡਿਆ ਹੋਇਆ ਹੈ। ਮੌਜੂਦਾ ਖੁਰਾਸਾਨ ਈਰਾਨ ਦਾ ਇਕ ਉਤਰੀ ਪੂਰਬੀ ਸੂਬਾ ਹੈ। ਸਮੇਂ ਦੇ ਅਨੁਸਾਰ ਸਥਾਨ ਦੀ ਹਾਲਤ ਬਦਲ ਜਾਂਦੀ ਹੈ। ਲੇਖਕ ਨੇ ਖੁਰਾਸਾਨ ਦੀ ਇਤਿਹਾਸਕ ਮਹੱਤਤਾ ਨੂੰ ਹਵਾਲਾ ਗ੍ਰੰਥਾਂ ਦੇ ਅਧਾਰ ਤੇ ਉਜਾਗਰ ਕੀਤਾ ਹੈ।

ਗੁਰੂ ਨਾਨਕ ਸਾਹਿਬ ਦੇ ਮੱਕੇ ਜਾਣ ਦੀ ਸਾਖੀ ਦਾ ਵੀ ਬਕਾਇਦਾ ਮੁਤਾਲਿਆ ਕੀਤਾ ਹੈ। ਭਾਈ ਗੁਰਦਾਸ ਜੀ ਦੇ ਕਹਿਣ ਅਨੁਸਾਰ ਆਪ ਪਹਿਲਾਂ ਮੱਕੇ ਗਏ ਤੇ ਫਿਰ ਬਗਦਾਦ। ਮੱਕੇ ਜਾਣ ਲਈ ਦੋ ਹੀ ਰਸਤੇ ਸਨ ਇੱਕ ਸਮੁੰਦਰੀ ਤੇ ਦੂਜਾ ਖੁਸ਼ਕੀ ਵਾਲਾ। ਖੁਸ਼ਕੀ ਦੇ ਰਸਤੇ ਪਹਿਲਾਂ ਬਗਦਾਦ ਆਉਂਦਾ ਹੈ ਫੇਰ ਮਦੀਨਾ ਤੇ ਫਿਰ ਮੱਕਾ। ਸਭ ਜਨਮ ਸਾਖੀਆਂ ਨੇ ਪਹਿਲਾਂ ਮੱਕਾ ਜਾਣਾ ਹੀ ਲਿਖਿਆ ਹੈ। ਡਾ. ਸਾਹਿਬ ਨੇ ਇਹ ਵਿਚਾਰ ਪੇਸ਼ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਸਮੁੰਦਰੀ ਰਾਸਤੇ ਥਾਣੀਂ ਗਏ ਕਿਉਂਕਿ ਇਸ ਰਸਤੇ ਸਮਾਂ ਥੋੜਾ ਲਗਦਾ ਹੈ ਤੇ ਇਹ ਉਚਿਤ ਸੀ, ਉਪਰੋਕਤ ਗਵਾਹੀਆਂ ਵੀ ਇਸ ਖਿਆਲ ਦੇ ਹੱਕ ਵਿੱਚ ਵੀ ਹਨ, (ਦੇਖੋ ਪੰਨਾ 126 ਜਨਮ ਸਾਖੀ ਪਰੰਪਰਾ)। ਲੇਖਕ ਨੇ ਮੱਕੇ ਜਾਣ ਵਾਰੇ ਇਹ ਵੀ ਲਿਖਿਆ ਹੈ ਕਿ ਅੱਜ ਕੱਲ ਮੱਕੇ ਜਾਣ ਲਈ ਕੇਵਲ ਮੁਸਲਮਾਨ ਹੀ ਕਾਅਬੇ ਦੀ ਜ਼ਿਆਰਤ ਲਈ ਜਾ ਸਕਦੇ ਹਨ। ਪ੍ਰੰਤੂ ਸੋਲਵੀਂ ਸਦੀ ਵਿੱਚ ਇੰਨੀ ਸਖਤੀ ਨਹੀਂ ਸੀ ਤੇ ਗੈਰ ਮੁਸਲਮਾਨ ਵੀ ਹਾਜੀਆ ਦੇ ਰੂਪ ਵਿੱਚ ਚਲੇ ਜਾਂਦੇ ਸਨ ਜਿਸ ਦੀ ਗਵਾਹੀ ਲਈ ਭਾਈ ਗੁਰਦਾਸ ਇੰਵ ਕਹਿੰਦੇ ਹਨ।

"ਬਾਬਾ ਫਿਰ ਮੱਕਾ ਗਇਆ, ਨੀਲ ਬਸਤ੍ਰ ਧਾਰੇ ਬਨਵਾਰੀ
ਆਸ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ।"

ਮੱਕੇ ਦੀ ਯਾਤਰਾ ਬਾਰੇ ਗੁਰੂ ਨਾਨਕ ਦੇ ਕਾਅਬੇ ਵੱਲ ਪੈਰ ਪਸਾਰ ਕੇ ਸੌਣ ਦੀ ਸਾਖੀ ਵੀ ਬੜੀ ਪ੍ਰਚਲਤ ਹੈ। ਜਦੋਂ ਗੁਰੂ ਜੀ ਇਸ ਦਿਸ਼ਾ ਵਿੱਚ ਸੌਂ ਰਹੇ ਸਨ ਤਾਂ ਜੀਵਨ ਨਾਮੀ ਹਾਜੀ ਨੇ ਟੋਕਿਆ ਤਾਂ ਗੁਰੂ ਸਾਹਿਬ ਦਾ ਉਤਰ ਸੀ ਕਿ ਖੁਦਾ ਰੱਬ-ਉਲ-ਆਲਮੀਨ ਹੈ (ਉਹ ਸਭ ਪਾਸੇ ਮੌਜੂਦ ਹੈ) ਮੇਰੇ ਪੈਰ ਉਧਰ ਕਰ ਦਿਓ ਜਿਸ ਪਾਸੇ ਵਲ ਖੁਦਾ ਦਾ ਘਰ ਨਹੀਂ ਹੈ। ਕਾਹਬੇ ਦੇ ਫਿਰ ਬਾਰੇ ਡਾਕਟਰ ਸਾਹਿਬ ਨੇ ਲਿਖਿਆ ਹੈ ਕਿ ਜਨਮ ਸਾਖੀਆਂ ਵਿੱਚ ਕਾਹਬਾ ਫਿਰਨ ਦੀ ਰਵਾਇਤ ਮੁਸਲਮਾਨੀ ਕਿਤਾਬਾਂ ਤੋਂ ਆਈ ਜਾਪਦੀ ਹੈ। (ਦੇਖੋ ਪੂਰੀ ਤਫਸੀਲ-ਪੰਨਾ 127 ਜਨਮ ਸਾਖੀ ਪਰੰਪਰਾ)

ਮੱਕੇ ਤੋਂ ਬਾਅਦ ਗੁਰੂ ਸਾਹਿਬ ਮੱਕੇ ਦੇ ਉੱਤਰ ਵਲ ਮਦੀਨੇ ਪਹੁੰਚੇ। ਉਥੇ ਪ੍ਰੁੱਜ ਕੇ ਗੁਰੂ ਜੀ ਅਤੇ ਮਰਦਾਨੇ ਨੇ ਮੁਹੰਮਦ ਸਾਹਿਬ ਦੇ ਮਜ਼ਾਰ ਦੀ ਜ਼ਿਆਰਤ ਕੀਤੀ। ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਮਦੀਨੇ ਦਾ ਕਥਨ ਨਹੀਂ ਮਿਲਦਾ ਪਰ ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਮਦੀਨੇ ਦਾ ਕੱਥਨ ਹੈ। ਭਾਈ ਗੁਰਦਾਸ ਨੇ ਗੁਰੂ ਸਾਹਿਬ ਦਾ ਮਦੀਨੇ ਜਾਣਾ ਲਿਖਿਆ ਹੈ। ਇਸ ਲਈ ਲੇਖਕ ਨੇ ਮਦੀਨੇ ਜਾਣ ਦੀ ਗਵਾਹੀ ਨੂੰ ਠੀਕ ਮੰਨਿਆ ਹੈ ਕਿਉਂਕਿ ਮਦੀਨਾ ਮੱਕੇ ਤੇ ਬਗਦਾਦ ਦੇ ਰਾਹ ਵਿੱਚ ਪੈਂਦਾ ਹੈ। ਬਾਅਦ ਵਿੱਚ ਗੁਰੂ ਸਾਹਿਬ ਬਗਦਾਦ ਗਏ। ਮਿਹਰਬਾਨ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਅਨੁਸਾਰ ਗੁਰੂ ਸਾਹਿਬ ਸ਼ਾਮ ਤੇ ਰੂਮ ਵਿਚੋਂ ਹੋ ਕੇ ਬਗਦਾਦ ਗਏ ਤੇ ਉੱਥੇ ਨਸੀਹਤਨਾਮਾ ਵੀ ਉਚਾਰਿਆ। ਪਰ ਇਹ ਬਾਣੀ ਗੁਰੂ ਸਾਹਿਬ ਦੀ ਸਿੱਧ ਨਹੀਂ ਹੁੰਦੀ ਅਤੇ ਨਾ ਹੀ ਇਹ ਗੁਰੂ ਗ੍ਰੰਥ ਸਾਹਿਬ ਵਿੱਚ ਅੰਕ੍ਰਿਤ ਹੈ। ਇਸ ਲਈ ਲੇਖਕ ਦਾ ਮੱਤ ਹੈ ਕਿ ਗੁਰੂ ਸਾਹਿਬ ਛੋਟੇ ਰਾਸਤੇ ਰਾਹੀਂ ਹੀ ਬਗਦਾਦ ਗਏ ਤੇ ਸ਼ਹਿਰ ਤੋਂ ਬਾਹਰ ਜਾ ਵਿਰਾਜੇ। ਭਾਈ ਗੁਰਦਾਸ ਦੀ ਗਵਾਹੀ ਵੀ ਇਸ ਸੰਬੰਧੀ ਮੌਜੂਦ ਹੈ।

"ਫਿਰ ਬਾਬਾ ਗਇਆ ਬਗਦਾਦ ਨੂੰ, ਬਾਹਰ ਜਾਇ ਕੀਆ ਅਸਥਾਨਾ
ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।"

ਰਵਾਇਤ ਹੈ ਕਿ ਇਥੇ ਵੀ ਗੁਰੂ ਸਾਹਿਬ ਨੇ ਆਪਣੇ ਸੁਭਾਵਕ ਕਰਮ ਅਨੁਸਾਰ ਲੋਕਾਈ ਦਾ ਧਿਆਨ ਖਿੱਚਣ ਲਈ ਹੇਠਲਾ ਸ਼ਬਦ ਉਚਾਰਿਆ ਜਿਸ ਦਾ ਭਾਵ ਉਥੇ ਦੇ ਲੋਕਾਂ ਨੂੰ ਚੌਂਕਾਅ ਦੇਣ ਵਾਲਾ ਸੀ,

ਪਤਾਲਾ ਪਾਤਾਲ ਲਖ ਅਗਾਸਾ ਅਗਾਸ।
ਓੜਕ ਓੜਕ ਭਾਲਿ ਥਕੇ ਵੇਦ ਕਹਿਨ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥

ਉਪਰੋਕਤ ਸ਼ਬਦ ਦੇ ਪ੍ਰਤੀਕਰਮ ਵਜੋਂ ਉਥੋਂ ਦੇ ਪੀਰ ਦਸਤਗੀਰ ਨੇ ਪੁਛਿਆ ਕਿ ਤੁਸੀਂ ਸਰੋਦ ਕਿਉਂ ਕਰਦੇ ਹੋ ਜਦੋਂ ਕਿ ਮੁਸਲਮਾਨਾਂ ਵਿੱਚ ਸਰੋਦ ਮਨ੍ਹਾਂ ਹੈ। ਗੁਰੂ ਜੀ ਦਾ ਉਤਰ ਸੀ ਕਿ ਰਸੂਲ ਨੇ ਬੁਰਾਈਆਂ ਤੇ ਵਿਕਾਰਾਂ ਵਾਲਾ ਸਰੋਦ ਬੰਦ ਕੀਤਾ ਹੈ। ਰੱਬ ਦੀ ਉਸਤਤ ਵਿੱਚ ਕੀਤਾ ਕੀਰਤਨ ਰੂਹ ਦੀ ਖੁਰਾਕ ਹੈ। ਪਤਾਲਾਂ ਪਾਤਾਲ ਤੇ ਅਨੇਕਾਂ ਅਗਾਸਾਂ ਬਾਰੇ ਗੁਰੂ ਜੀ ਨੇ ਕਿਹਾ, "ਰੱਬ ਦੀ ਲੀਲਾ ਬੇਅੰਤ ਹੈ, ਉਸ ਕੁਦਰਤ ਦੀਆਂ ਦਿਸਦੀਆਂ ਤੇ ਅਦਿੱਖ ਵਸਤੂਆਂ ਬੇਅੰਤ ਹਨ। ਉਸ ਦਾ ਕੋਈ ਸ਼ੁਮਾਰ ਨਹੀਂ।

ਫਕੀਰ ਬਹਿਲੋਲ ਵੀ ਇਥੇ ਹੀ ਗੁਰੂ ਜੀ ਦਾ ਸਿੱਖ ਬਣਿਆ ਜਿਸ ਦੀ ਗਵਾਹੀ ਲਈ ਲੇਖਕ ਨੇ ਸਵਾਮੀ ਅਨੰਦਾ ਅਚਾਰੀਆਂ ਦੇ ਲੱਭੇ ਸ਼ਿਲਾ ਲੇਖ ਦੀ ਗਵਾਹੀ ਪੇਸ਼ ਕੀਤੀ ਹੈ। ਇਥੇ ਗੁਰੂ ਨਾਨਕ ਸਾਹਿਬ ਨੇ ਫਕੀਰ ਬਹਿਲੋਲ ਨਾਲ ਬਚਨ ਕੀਤੇ ਅਤੇ ਗੁਰੂ ਜੀ ਇਥੋ ਈਰਾਨ ਤੋਂ ਜਾਣ ਦੇ ਸੱਠ ਸਾਲ (ਸੱਠ ਸਰਦੀਆਂ) ਪਿਛੋਂ ਬਹਿਲੋਲ ਦੀ ਆਤਮਾ ਗੁਰੂ ਦੇ ਬਚਨਾਂ ਤੇ ਉਸ ਤਰ੍ਹਾਂ ਟਿਕੀ ਰਹੀ ਜਿਵੇਂ ਸ਼ਹਿਦ ਦੀ ਮੱਖੀ ਸ਼ਹਿਦ ਤੇ ਉਸ ਫੁੱਲ ਤੇ ਬੈਠੀ ਰਹੇ ਜੋ ਅੰਮ੍ਰਿਤ ਵੇਲੇ ਦੀ ਲੋ ਨਾਲ ਪ੍ਰਕਾਸ਼ਮਸਾਨ ਹੋਵੇ।

ਬਗਦਾਦ ਸਬੰਧੀ ਲੇਖਕ ਨੇ ਭਾਈ ਗੁਰਦਾਸ ਦੀ ਸ਼ਬਦਾਂ ਤਕ ਗਵਾਹੀ ਵੀ ਪੇਸ਼ ਕੀਤੀ ਹੈ।

*ਪੁੱਛੇ ਪੀਰ ਤਕਰਾਰ ਕਰ ਏਹ ਫਕੀਰ ਵਡਾ ਆਤਾਈ।*
*ਏਥੇ ਵਿੱਚ ਬਗਦਾਦ ਦੇ ਵੱਡੀ ਕਰਾਮਾਤ ਦਿਖਲਾਈ।*
*ਭਾਤਾਲਾ ਆਕਾਸ ਓੜਕ ਭਾਲੀ ਖਬਰ ਸੁਣਾਈ।*

ਗੁਰੂ ਸਾਹਿਬ ਦੇ ਲੰਕਾ ਜਾਣ ਸੰਬੰਧੀ ਵੀ ਆਪ ਜੀ ਨੇ ਕਾਫੀ ਖੋਜ ਕੀਤੀ ਹੈ। ਗੁਰੂ ਨਾਨਕ ਨਾਗਾ ਪਟਨਮ ਤੋਂ ਤ੍ਰਿਨ ਕੋਮਲੀ ਤੇ ਫਿਰ ਮਟੀਆ ਕੁਲਮ (ਨਵੀਨ ਨਾਂ ਬੈਟੀਕੁਲ) ਪੁੱਜੇ। ਇੱਥੇ ਦਾ ਰਾਜਾ ਸ਼ਿਵ ਦਾ ਉਪਾਸ਼ਕ ਸੀ। ਇਸ ਲਈ ਸਾਖੀਕਾਰਾਂ ਨੇ ਇਸ ਦਾ ਨਾਂ ਸ਼ਿਵਨਾਭ ਲਿਖਿਆ ਹੈ। ਲਾਹੌਰ ਨਿਵਾਸੀ ਭਾਈ ਮਨਸੁੱਖ ਜੋ ਮਲਸੀਹਾ ਦੇ ਭਗੀਰਥ ਨਾਲ ਗੁਰੂ ਜੀ ਨੂੰ ਸੁਲਤਾਨਪੁਰ ਮਿਲਿਆ ਸੀ। ਇੱਥੇ ਉਹ ਵਿਉਪਾਰ ਸੰਬੰਧੀ ਆਇਆ ਸੀ ਅਤੇ ਰਾਜੇ ਨੂੰ ਗੁਰੂ ਸਾਹਿਬ ਦੀ ਮਹਿਮਾ ਦੱਸੀ। ਰਾਜਾ ਗੁਰੂ ਸਾਹਿਬ ਨੂੰ ਆਪਣੇ ਮਹਿਲੀਂ ਲੈ ਗਿਆ। ਪਰ ਗੁਰੂ ਸਾਹਿਬ ਬੈਟੀਕੁਲ ਦੇ ਦੱਖਣ ਵਿੱਚ ਟਿੱਕੇ। ਇਸ ਅਸਥਾਨ ਤੇ ਇੱਕ ਨਗਰ ਕੁਰੂਕਲ ਮੰਡਪ ਅਬਾਦ ਹੈ। ਇਸ ਦਾ ਤਾਮਲ ਭਾਸ਼ਾ ਵਿੱਚ ਭਾਵ ਹੈ, ਗੁਰੂ ਦਾ ਨਗਰ। ਸਥਾਨਕ ਲੋਕਾਂ ਕੋਲੋਂ ਡਾ: ਸਾਹਿਬ ਨੂੰ ਪਤਾ ਲੱਗਾ ਕਿ ਕੋਈ ਸਾਢੇ ਚਾਰ ਸੌ ਸਾਲ ਪਹਿਲੋਂ ਉਤਰੀ ਹਿੰਦ ਤੋਂ ਇੱਕ ਸਿੱਧ ਬਾਬਾ ਜੀ ਆਏ ਸਨ। ਉਨ੍ਹਾਂ ਦੀ ਯਾਦ ਵਿੱਚ ਹੀ ਇਹ ਨਗਰ ਆਬਾਦ ਹੈ। ਗਿਆਨੀ ਗਿਆਨ ਸਿੰਘ ਅਨੁਸਾਰ ਚੰਗਾ ਭਾਟੜਾ ਇੱਥੇ ਹੀ ਸਿੱਖ ਬਣਿਆ ਸੀ। ਲੰਕਾ ਨਾਲ ਸੰਬੰਧਿਤ ਇਕ ਹੋਰ ਸਾਖੀ ਦਾ ਜ਼ਿਕਰ ਲੇਖਕ ਨੇ ਕੀਤਾ ਹੈ ਜੋ ਡਾ. ਐਸ. ਪਰਨਾਵਿਤਾਨਾ, ਰੀਟਾਇਰਡ ਪ੍ਰੋਫੈਸਰ ਆਫ ਆਰਕਿਆਲੋਜੀ, ਕਲੰਬੋ (ਸਿਲੋਨ) ਅਤੇ ਡਾ. ਐਸ. ਡਵਲਯੂ. ਕਰਨਾ ਰਤਨਾ ਅਸਿਸਟੈਂਟ ਡਾਇਰੈਕਟਰ ਆਰਕਿਆਲੋਜੀ ਦੇ ਲੱਭੇ ਇੱਕ ਸ਼ਿਲਾਲੇਖ ਤੇ ਅਧਾਰਤ ਹੈ। ਇਹ ਸ਼ਿਲਾ ਲੇਖ ਸੰਸਕ੍ਰਿਤ ਵਿੱਚ ਹੈ। ਇਹ ਧਰਮਾ ਪਰਕਰਮਾ ਬਾਹੂ ਦੇ ਰਾਜ ਦੇ ਪੰਦਰਵੇਂ ਸਾਲ ਦਾ ਹੈ। ਡਾ. ਕਰਨਾ ਰਤਨਾ ਅਨੁਸਾਰ ਧਰਮਾ ਪ੍ਰਕਰਮਾ ਬਾਹੂ 1493 ਈ: ਤਖਤ ਤੇ ਬੈਠਾ। ਇਸ ਸ਼ਿਲਾਲੇਖ ਵਿੱਚ ਗੁਰੂ ਨਾਨਕ ਜੀ ਨੂੰ ਨਾਨਕ ਅਚਾਰੀਆ ਲਿਖਿਆ ਗਿਆ ਹੈ। ਇਸ ਦਾ ਧਰਮ ਇਕ ਅਕਾਲ ਪੁਰਖ ਦਾ ਸੀ ਜੋ ਮੂਰਤੀ ਪੂਜਾ ਤੇ ਜਾਤ-ਪਾਤ ਦੇ ਵਿਰੁੱਧ ਦਸਿਆ ਹੈ। ਵੇਖੋ Guru Nanak & Ceylon, Dr. S.W. Karnavatine (ਪੰਨਾ 81)। ਇਸ ਤਰ੍ਹਾਂ ਡਾ. ਸਾਹਿਬ ਵਲੋਂ ਪੇਸ਼ ਗੁਰੂ ਨਾਨਕ ਦੇਵ ਜੀ ਦੇ ਲੰਕਾ ਜਾਣ ਨਾਲ ਸੰਬੰਧਿਤ ਉਪਰੋਕਤ ਸ਼ਿਲਾਲੇਖ ਦੀ ਗਵਾਹੀ

ਬੜੀ ਪਰਮਾਣਿਕ ਗਵਾਹੀ ਹੈ ਜੋ ਜਨਮ ਸਾਖੀਆਂ ਵਿੱਚ ਪ੍ਰਚਲਤ ਰਵਾਇਤ ਨੂੰ ਪੱਕਿਆ ਕਰਦੀ ਹੈ।

ਉਪਰੋਕਤ ਵਿਚਾਰ ਚਰਚਾ ਤੋਂ ਇਹ ਭਲੀਭਾਂਤ ਦ੍ਰਿਸ਼ਟੀਗੋਚਰ ਹੋ ਜਾਂਦਾ ਹੈ ਕਿ ਡਾ. ਕਿਰਪਾਲ ਸਿੰਘ ਹੋਰਾਂ ਦੀ ਇਹ ਕਿਰਤ ਖੋਜ ਤੇ ਵਿਸ਼ਲੇਸ਼ਣ ਦੀ ਇਕ ਅਨਮੋਲ ਪੁਸਤਕ ਹੈ। ਇਸ ਰਚਨਾ ਦੇ ਰਚੇ ਜਾਣ ਨਾਲ ਜਨਮ ਸਾਖੀ ਸਾਹਿਤ ਨੂੰ ਮਿਥਿਹਾਸਕ ਸਾਖੀਆਂ ਦਾ ਪਲੰਦਾ ਸਮਝਣ ਵਾਲੇ ਲੋਕਾਂ ਨੂੰ ਉਤਰ ਮਿਲ ਜਾਂਦਾ ਹੈ ਕਿ ਇਹ ਸਾਹਿਤ ਨਿਰਾ ਕਲਪਨਿਕ ਸਾਹਿਤ ਹੀ ਨਹੀਂ, ਸਗੋਂ ਇਸ ਵਿੱਚ ਅੰਕਿਤ ਸਾਖੀਆਂ ਦਾ ਅਧਾਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ ਅਤੇ ਇਸ ਅਧਾਰ ਤੇ ਉਸੱਰੀਆ ਤੇ ਘਟੀਆਂ ਰਵਾਇਤਾਂ ਦਾ ਬਣਿਆ ਇਤਿਹਾਸ ਹੈ। ਇਹ ਸਾਖੀਆਂ ਅਸਲ ਵਿੱਚ ਘਟੀਆਂ ਹਨ ਭਾਵੇਂ ਇਨ੍ਹਾਂ ਵਿੱਚ ਕਾਲਪਨਿਕ ਅੰਸ਼ਾਂ ਦਾ ਰਲਾ ਪਰ ਦਿੱਤਾ ਗਿਆ ਹੈ, ਦੂਜੇ ਪਾਸੇ ਇਹ ਕਿਰਤ ਉਨ੍ਹਾਂ ਲੋਕਾਂ ਨੂੰ ਰੋਸ਼ਨੀ ਪ੍ਰਦਾਨ ਕਰਦੀ ਹੈ ਜਿਹੜੇ ਜਨਮ ਸਾਖੀ ਸਾਹਿਤ ਨੂੰ ਨਿਰੋਲ ਸ਼ਰਧਾ ਬਿਰਤੀ ਨਾਲ ਹਰ ਮਿਥਿਹਾਸਕ ਅੰਸ਼ ਨੂੰ ਅਤੇ ਪਾਈਆਂ ਕਲਪਨਿਕ ਗੱਲਾਂ ਨੂੰ ਯਥਾਰਥ ਰੂਪੀ ਮੰਨ ਲੈਂਦੇ ਹਨ। ਡਾ. ਸਾਹਿਬ ਦੀ ਦੇਣ ਇਸ ਗੱਲੋਂ ਵੀ ਵੱਡਮੁੱਲੀ ਹੈ ਕਿਉਂਕਿ ਇਨ੍ਹਾਂ ਨੇ ਡਾ. ਮੈਕਲੋਡ ਦੇ ਵਿਚਾਰ ਦਾ ਖੰਡਨ ਕੀਤਾ। ਜਿਸ ਨੇ ਆਪਣੀ ਰਚਨਾ "ਗੁਰੂ ਨਾਨਕ ਐਂਡ ਦੀ ਸਿੱਖ ਰੀਲੀਜਨ" ਵਿੱਚ ਜਨਮ ਸਾਖੀਆਂ ਨੂੰ ਅਵਿਸ਼ਵਾਸ਼ ਯੋਗ ਦੱਸਿਆ ਸੀ ਕਿਉਂਕਿ ਉਸ ਦਾ ਮੱਤ ਸੀ ਕਿ ਇਹ ਜਨਮ ਸਾਖੀਆਂ ਗੁਰੂ ਸਾਹਿਬ ਦੇ ਇਤਿਹਾਸਕ ਜੀਵਨ ਦਾ ਰਿਕਾਰਡ ਨਹੀਂ ਦੱਸਦੀਆਂ। ਲੇਖਕ ਨੇ ਇਹ ਵਿਚਾਰ ਪੇਸ਼ ਕੀਤਾ ਹੈ ਕਿ ਮਹਾਂ ਪੁਰਖਾਂ ਦੀਆਂ ਰਵਾਇਤਾਂ ਹੀ ਉਨ੍ਹਾਂ ਦਾ ਇਤਿਹਾਸ ਹੁੰਦਾ ਹੈ।

ਸਿੱਖ ਇਤਿਹਾਸ ਦੀ ਖੋਜ ਬਾਰੇ ਜਾਨ ਮੈਲਕਮ ਮੈਕਲੋਡ ਤੋਂ ਡੇਢ ਸੌ ਸਾਲ ਪਹਿਲਾਂ ਇਕ ਮੂਲਕ ਸਿਧਾਂਤ ਪੇ ਸ਼ ਹੋਇਆ ਸੀ। In every research into general history of man kind it is most entail importance to hear what a nation has to say of it self and knowledge obtained from such sources has a value independent of its historical utility (Sketch of Sikhs)

· ਡਾ. ਸਾਹਿਬ ਅਨੁਸਾਰ ਜਨਮ ਸਾਖੀਆਂ ਮਿਥਿਹਾਸਕ ਕਹਾਣੀਆਂ ਦਾ ਸੰਗ੍ਰਹਿ ਨਹੀਂ ਸਗੋਂ ਜਨਮ ਸਾਖੀਆਂ ਗੁਰੂ ਨਾਨਕ ਸਬੰਧੀ ਰਵਾਇਤਾਂ ਦਾ ਲਿਖਤੀ ਰੂਪ ਹਨ। ਮਹਾਂ ਪੁਰਸ਼ਾਂ ਦੀਆਂ ਰਵਾਇਤਾਂ ਦੇ ਆਰੰਭ ਬਾਰੇ ਐਲਫਰਡ ਲਾਇਲ ਨੇ ਲਿਖਿਆ ਹੈ ਕਿ ਜਦੋਂ ਕੋਈ ਮਹਾਂ ਪੁਰਖ ਅਦਭੁੱਤ ਕੰਮ ਕਰਦਾ ਹੈ ਤਾਂ ਉਸ ਸਬੰਧੀ ਰਵਾਇਤਾਂ ਲੋਕਾਂ ਵਿੱਚ ਪ੍ਰਚਲਤ ਹੋ ਜਾਂਦੀਆਂ ਹਨ। ਇਸ ਤਰ੍ਹਾਂ ਡਾ. ਸਾਹਿਬ ਨੇ ਜਨਮ ਸਾਖੀਆਂ ਨੂੰ ਨਿਗੱਰ ਯਥਾਰਥਕ ਤੇ ਇਤਿਹਾਸਕ ਰੂਪ ਪ੍ਰਦਾਨ ਕੀਤਾ ਹੈ। ਲੇਖਕ ਦੀ ਮਹੱਤਵਪੂਰਨ ਗੱਲ ਇਹ ਵੀ ਹੈ ਕਿ ਇਨ੍ਹਾਂ ਨੇ ਪੰਜ ਸੌ ਸਾਲ ਪਹਿਲਾਂ ਦੇ ਨਗਰ ਤੇ ਸ਼ਹਿਰਾਂ ਦਾ ਪਤਾ ਕਰਕੇ ਜਨਮ ਸਾਖੀਆਂ ਵਿੱਚ ਦਿੱਤੇ ਸ਼ਹਿਰਾਂ ਨਾਲ ਮਿਲਾਇਆ ਹੈ ਅਤੇ ਆਪ ਜੀ ਨੇ ਆਪਣੇ ਵਿਚਾਰਾਂ ਦੀ ਪ੍ਰੋੜਤਾ ਲਈ ਤੇ ਪ੍ਰਮਾਣਿਕਤਾ ਲਈ ਅਨੇਕਾਂ ਹੀ ਫਾਰਸੀ, ਅੰਗਰੇਜ਼ੀ ਪੁਸਤਕਾਂ ਦਾ ਹਵਾਲਾ ਦਿੱਤਾ ਹੈ ਜਿਹੜੀਆਂ ਬਹੁਤ ਹੀ ਇਤਿਹਾਸਕ ਸਰੋਤ ਵਾਲੀਆਂ ਪੁਸਤਕਾਂ ਮੰਨੀਆਂ ਜਾਂਦੀਆਂ ਹਨ। ਜਿਨ੍ਹਾਂ ਵਿੱਚ ਹਿਊਨਸਾਂਗ ਦੀ ਸਵੈਜੀਵਨੀ, ਤੁਜ਼ਕਿ-ਜਹਾਂਗੀਰੀ ਤੇ ਤੁਜ਼ਕਿ-ਬਾਬਰੀ ਅਤੇ ਮੈਕਾਲਫ ਤੇ ਡਾ. ਟਰੰਪ ਦੀਆਂ ਪੁਸਤਕਾਂ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਲੇਖਕ ਨੇ ਸ਼ਹਿਰਾਂ ਤੇ ਜ਼ਿਲਿਆਂ ਦੇ ਗਜ਼ਟੀਅਰਾਂ ਦੇ ਹਵਾਲੇ ਪੇਸ਼ ਕੀਤੇ ਹਨ। ਸਿੱਖ ਧਰਮ ਤੇ ਸਿੱਖ ਇਤਿਹਾਸ ਨਾਲ ਅਨੇਕਾਂ ਹੀ ਗ੍ਰੰਥਾਂ ਦਾ ਡਾਕਟਰ ਸਾਹਿਬ ਨੇ ਅਧਿਐਨ ਕਰਕੇ ਆਪਣੀ ਖੋਜ਼ ਦਾ ਅਧਾਰ ਬਣਾਇਆ ਹੈ। ਇਨ੍ਹਾਂ ਗ੍ਰੰਥਾਂ ਵਿੱਚ ਕਰਮ ਸਿੰਘ ਹਿਸਟੋਰੀਅਨ ਦੀਆਂ ਪੁਸਤਕਾਂ, ਪ੍ਰੇਮ ਸੁਮਾਰਗ ਗ੍ਰੰਥ, ਭਾਈ ਸੰਤੋਖ ਸਿੰਘ ਦਾ ਸੂਰਜ ਪ੍ਰਕਾਸ਼, ਗੁਰੂ ਨਾਨਕ ਬੰਸ਼ ਪ੍ਰਕਾਸ਼ ਆਦਿ ਪੁਸਤਕਾਂ ਵੀ ਸ਼ਾਮਲ ਹਨ। ਕੋਸ਼ਾਂ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਦੇ ਗ੍ਰੰਥ ਨੂੰ ਵੀ ਖੋਜ ਦਾ ਆਧਾਰ ਬਣਾਇਆ ਹੈ।

ਨਿਰਸੰਦੇਹ ਡਾ. ਕਿਰਪਾਲ ਸਿੰਘ ਦੀ ਇਹ ਰਚਨਾ ਸਮੁੱਚੇ ਸਿੱਖ ਇਤਿਹਾਸ ਨੂੰ ਇਕ ਨਿਵੇਕਲਾ ਅਧਾਰ ਪ੍ਰਦਾਨ ਕਰਦੀ ਹੈ।

*93160-05061*

**ਸਮਾਪਤ**

# ਭਾਈ ਸਾਹਿਬ ਭਾਈ ਦਿੱਤ ਸਿੰਘ ਜੀ ਗਿਆਨੀ

*ਗੁਰਮੇਲ ਸਿੰਘ ਖਾਲਸਾ*

ਮਹਾਰਾਜਾ ਰਣਜੀਤ ਸਿੰਘ ਬੇਦੀਆਂ ਸੋਢੀਆਂ ਨੂੰ ਗੁਰੂਵੰਸ਼ ਸਮਝ ਕੇ ਬਹੁਤ ਮਾਣ ਸਤਿਕਾਰ ਦਿੰਦੇ ਸਨ । ਮਹਾਰਾਜਾ ਆਪ ਖੁਦ ਬਾਬਾ ਸਾਹਿਬ ਸਿੰਘ ਬੇਦੀ ਦੇ ਸਿਰ ਤੇ ਚੌਰ ਝੁਲਾਇਆ ਕਰਦੇ ਸਨ । ਮਹਾਰਾਜੇ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਰਾਜ ਵਿੱਚ ਆਪੋਧਾਪ ਮੱਚ ਗਈ । ਆਪਸ ਵਿੱਚ ਕੱਟ-ਵੱਢ ਸੁਰੂ ਹੋ ਗਈ । ਰਾਣੀ ਚੰਦ ਕੌਰ ਨੂੰ ਤਾਂ ਪੱਥਰ ਮਾਰ-ਮਾਰ ਕੇ ਮਾਰ ਦਿਤਾ ਗਿਆ । ਰਾਜ ਅੰਗਰੇਜਾਂ ਨੇ ਹਥਿਆ ਲਿਆ । ਕਾਰਣ ਏਹੀ ਲੱਗਦਾ ਹੈ ਕਿ ਧਾਰਮਿਕ ਸਖਸ਼ੀਅਤਾਂ ਨੇ ਗੁਰਮਤਿ ਦੀ ਠੀਕ ਸਿੱਖਿਆ ਨਹੀਂ ਦਿੱਤੀ ਸੀ । ਖਾਲਸਾ ਫੌਜਾਂ ਨੇ ਖਿੱਝ ਕੇ ਬੀਰ ਸਿੰਘ ਵਰਗੇ ਸਾਧ ਸੰਤ ਨੂੰ ਵੀ ਤੋਪਾਂ ਨਾਲ ਉੜਾ ਦਿੱਤਾ ਗਿਆ ਸੀ । ਸ਼ਾਹ ਮੁਹੰਮਦ ਨੂੰ ਵੀ ਲਿਖਣਾ ਪਿਆ :-

ਬੀਰ ਸਿੰਘ ਜਿਹੇ ਅਸੀਂ ਮਾਰ ਸੁੱਟੇ ਨਹੀਂ ਛੱਡਿਆ ਸਾਧ ਤੇ ਸੰਤ ਮੀਆਂ ॥

ਜੇ ਧਾਰਮਿਕ ਸਖਸ਼ੀਅਤਾਂ ਨੇ ਰਾਜੇ ਨੂੰ ਅਤੇ ਰਾਜੇ ਦੇ ਆਲੇ ਦੁਆਲੇ ਦੇ ਵਜੀਰਾਂ ਆਦਿ ਨੂੰ ਠੀਕ ਗੁਰਮਤਿ ਦੀ ਸਿੱਖਿਆ ਦਿੱਤੀ ਹੁੰਦੀ ਤਾਂ ਜੋ ਅਸੀਂ ਅੱਜ ਹਰ ਰੋਜ ਬੋਲਦੇ ਹਾਂ 'ਰਾਜ ਕਰੇਗਾ ਖਾਲਸਾ' ਦੇ ਬੋਲ ਬਾਲੇ ਹੋਣੇ ਸਨ । ਧਰਤੀ ਤੇ ਰਾਜ ਖਾਲਸੇ ਦਾ ਹੋਣਾ ਸੀ । ਮਨੁੱਖਤਾ ਦਾ ਭਲਾ ਹੋਣਾ ਸੀ । ਮਹਾਰਾਜੇ ਦੇ ਰਾਜ ਵੇਲੇ ਸਿੱਖਾਂ ਦੀ ਅਬਾਦੀ ਇੱਕ ਕਰੋੜ ਸੀ । ਅੰਗਰੇਜਾਂ ਨੇ 1861 ਵਿੱਚ ਜਨਗਣਨਾ ਕਰਵਾਈ ਤਾਂ ਸਿੱਖਾਂ ਦੀ ਅਬਾਦੀ ਘੱਟ ਕੇ 18 ਲੱਖ 70 ਹਜ਼ਾਰ ਰਹਿ ਗਈ । ਅੰਗਰੇਜਾਂ ਦੇ ਰਾਜ ਵੇਲੇ ਸਿੱਖਾਂ ਤੇ ਚਾਰੋ ਤਰਫੋ ਹਮਲੇ ਹੋ ਰਹੇ ਸਨ । ਸਾਹਮਣਿਓਂ ਈਸਾਈ ਮਿਸ਼ਨਰੀ, ਪਿੱਛਿਓਂ ਬਾਬਾ ਖੇਮ ਸਿੰਘ ਵਰਗੇ ਸਾਧਾਂ ਦੀ ਅਗਵਾਈ ਵਿੱਚ ਹਿੰਦੂ ਕੱਟੜਵਾਦੀ, ਸੱਜਿਓਂ ਆਰੀਆ ਸਮਾਜੀ ਅਤੇ ਖੱਬਿਓਂ ਮੁਸਲਮਾਨ ਆਦਿ ਸਿੱਖੀ ਦੇ ਕਿਲੇ ਨੂੰ ਗਿਰਾਉਣ ਲੱਗੇ ਸਨ । ਵਿਦਵਾਨਾਂ ਨੇ ਤਾਂ ਏਥੋਂ ਤੱਕ ਕਹਿ ਦਿਤਾ ਸੀ ਕਿ ਆਉਂਦੇ 25 ਸਾਲਾਂ ਤੱਕ ਸਿੱਖਾਂ ਨੂੰ ਅਜਾਇਬ ਘਰਾਂ ਵਿੱਚ ਮੂਰਤੀਆਂ ਦੇ ਰੂਪ ਵਿੱਚ ਹੀ ਦੇਖਿਆ ਜਾ ਸਕੇਗਾ । ਬਾਬਾ ਖੇਮ ਸਿੰਘ ਬੇਦੀ ਤਾਂ ਅੰਮ੍ਰਿਤਸਰ, ਦਰਬਾਰ ਸਾਹਿਬ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗਦੈਲਾ ਲਗਾ ਕੇ ਬੈਠਦਾ ਸੀ । ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿੱਚ ਮੂਰਤੀਆਂ ਟਿਕਾਈਆਂ ਹੋਈਆਂ ਸਨ । ਇਸ ਤਰਾਂ ਦੇ ਭਿਆਨਿਕ ਹਾਲਤਾਂ ਵਿੱਚ ਦੂਹਲਾ ਸ਼ੇਰ ਭਾਈ ਦਿੱਤ ਸਿੰਘ ਜੀ ਦਹਾੜਿਆ । ਉਸ ਨੇ ਖੇਮ ਸਿੰਘ ਦੇ ਹੇਠੋਂ ਗਦੇਲਾ ਖਿੱਚ ਕੇ ਬਾਹਰ ਸਰੋਵਰ ਵਿੱਚ ਸੁੱਟ ਦਿੱਤਾ, ਨਾਲ਼ ਹੀ ਮੂਰਤੀਆਂ ਵਗਾਹ ਮਾਰੀਆਂ । ਭਾਈ ਦਿੱਤ ਸਿੰਘ ਤੇ ਇਜ਼ਤ ਹੱਤਕ ਦਾ ਮੁਕੱਦਮਾਂ ਚੱਲਿਆ । 51 ਰੁਪੈ ਜੁਰਮਾਨਾ ਵੀ ਹੋਇਆ ।

ਜਾਤ ਅਭਿਮਾਨੀ ਖੇਮ ਸਿੰਘ ਦੇ ਚੇਲਿਆਂ ਨੇ ਭਾਈ ਦਿੱਤ ਸਿੰਘ ਅਤੇ ਪ੍ਰੋਫੈਸਰ ਗੁਰਮੁੱਖ ਸਿੰਘ ਜੀ ਨੂੰ ਤ੍ਰਿਸਕਾਰ ਭਰੇ ਜਾਤੀ ਸੂਚਕ ਸ਼ਬਦ ਲਾਂਗਰੀ ਦਾ ਤੁਖਮ ਅਤੇ ਗਿੱਟਲ ਚਮਿਆਰ ਤੱਕ ਕਹਿਣਾ ਸ਼ੁਰੂ ਕਰ ਦਿੱਤਾ । ਗਿਆਨੀ ਗੁਰਦਿੱਤ ਸਿੰਘ ਆਪਣੀ ਸੰਪਾਦਿਤ ਪੁਸਤਕ 'ਗਿਆਨੀ ਦਿੱਤ ਸਿੰਘ ਜੀਵਨ ਰਚਨਾ' ਤੇ ਪੰਨਾ 140 ਤੇ ਲਿਖਦੇ ਹਨ, 'ਅੰਮ੍ਰਿਤਸਰ ਸਿੰਘ ਸਭਾ ਵਾਲੇ ਪੁਜਾਰੀ ਤੇ ਜ਼ਗੀਰਦਾਰ ਅਤੇ ਗੁਰੂ ਕੇ ਸਾਹਿਬਜ਼ਾਦੇ ਅਖਵਾਉਣ ਵਾਲੇ ਲਹੌਰ ਸਿੰਘ ਸਭਾ ਦੇ ਸੁਧਾਰਵਾਦੀ ਆਗੂਆਂ ਪ੍ਰੋਫੈਸਰ ਗੁਰਮੁੱਖ ਸਿੰਘ ਜੀ ਨੂੰ ਲਾਂਗਰੀ ਦਾ ਪੁੱਤਰ ਅਤੇ ਭਾਈ ਦਿੱਤ ਸਿੰਘ ਜੀ ਨੂੰ ਚਮਿਆਰ ਕਰਕੇ ਭੰਡਦੇ ਸਨ'

1873 ਵਿੱਚ ਪਹਿਲਾਂ ਪਹਿਲਾਂ ਇੱਕੋ ਹੀ ਸਿੰਘ ਸਭਾ ਅੰਮ੍ਰਿਤਸਰ ਹੀ ਸੀ । ਜਿਸ ਦੇ ਕਰਤਾ ਧਰਤਾ ਖੇਮ ਸਿੰਘ ਬੇਦੀ ਅਤੇ ਬਿਕਰਮ ਸਿੰਘ ਹੀ ਸਨ , ਜੋ ਕਿ ਪੱਕੇ ਸਨਾਤਨੀ ਅਤੇ ਹਿੰਦੂ ਧਰਮ ਦਾ ਹੀ ਪ੍ਰਚਾਰ ਕਰਦੇ ਸਨ । ਪਤਿਤ ਪੁਣੇ ਨੂੰ ਠੱਲ ਪਾਉਣ ਲਈ ਪ੍ਰੋਫੈਸਰ ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਜੀ ਨੇ 1878 ਵਿੱਚ ਸਿੰਘ ਸਭਾ ਲਹੌਰ ਬਣਾ ਕੇ ਨਿਰੋਲ ਗੁਰਮਤਿ ਦਾ ਪ੍ਰਚਾਰ ਕੀਤਾ । ਗਿਆਨੀ ਦਿੱਤ ਸਿੰਘ ਜੀ ਹਰ ਮਹੀਨੇ ਸੰਗਰਾਂਦ ਵਾਲੇ ਦਿਨ ਗੁਰਦੁਆਰਾ ਅਕਾਲ ਗੜ੍ਹ ਫਿਰੋਜਪੁਰ ਲੈਕਚਰ ਦੇਣ ਜਾਂਦੇ ਸਨ । ਅਰਦਾਸ ਤੋਂ ਬਾਅਦ ਗਿਆਨੀ ਦਿੱਤ ਸਿੰਘ ਜੀ ਜੁੱਤੀਆਂ ਵਿੱਚ ਬੈਠ ਜਾਂਦੇ । ਦੇਗ ਵਰਤਾਵਾ ਗਿਆਨੀ ਜੀ ਦੇ ਹੱਥਾਂ ਵਿੱਚ ਉਪਰੋਂ ਦੇਗ ਸੁੱਟਦੇ, ਕਈ ਵੇਰ ਦੇਗ ਹੇਠਾਂ ਜੁੱਤੀਆਂ ਵਿੱਚ ਡਿੱਗ ਪੈਂਦੀ, ਭਾਈ ਸਾਹਿਬ ਪ੍ਰੇਮ ਨਾਲ਼ ਦੇਗ ਹੇਠੋਂ ਚੁੱਕ ਕੇ ਛਕ ਜਾਂਦੇ ਅਤੇ

ਅਗਲੀ ਸੰਗਰਾਂਦ ਲੈਕਚਰ ਦੇਣ ਫਿਰ ਆ ਜਾਂਦੇ । ਭਾਈ ਸਾਹਿਬ ਭਾਈ ਦਿੱਤ ਸਿੰਘ ਜੀ ਇਹ ਤ੍ਰਿਸਕਾਰ ਇਸ ਲਈ ਸਹਾਰਦੇ ਰਹੇ ਕਿਉਂਕਿ ਆਪ ਜੀ ਨੂੰ ਦ੍ਰਿੜ ਵਿਸ਼ਵਾਸ਼ ਸੀ ਕਿ ਦਲਿਤਾਂ ਦਾ ਕਲਿਆਣ ਨਿਰੋਲ ਗੁਰਮਤਿ ਦੇ ਪ੍ਰਚਾਰ ਸਦਕਾ ਹੀ ਹੋ ਸਕਦਾ ਹੈ । ਇਸ ਲਈ ਉਹ ਲੱਖਾਂ ਮੁਸੀਬਤਾਂ ਦੇ ਆਉਣ ਤੇ ਵੀ ਗੁਰਮਤਿ ਪ੍ਰਚਾਰ ਵਿੱਚ ਡਟੇ ਰਹੇ ।

ਅੰਮ੍ਰਿਤਸਰ ਵਿਖੇ ਖਾਲਸਾ ਕਾਲਿਜ ਸ਼ੁਰੂ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ।ਮਾਇਆ ਇਕੱਠੀ ਕਰਨ ਦੀ ਮੀਟਿੰਗ ਹੋ ਰਹੀ ਸੀ । ਇੱਕ ਅਮੀਰ ਸਿੱਖ ਸ.ਦਿਆਲ ਸਿੰਘ ਮਜੀਠੀਏ ਨੇ ਕਿਹਾ ਕਿ ਉਹ ਕਾਲਿਜ ਦਾ ਸਾਰਾ ਖਰਚਾ ਉਠਾਉਣ ਲਈ ਤਿਆਰ ਹੈ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਮ ਉਹਨਾਂ ਦੇ ਨਾਮ 'ਤੇ ਰੱਖਿਆ ਜਾਵੇ । ਭਾਈ ਦਿੱਤ ਸਿੰਘ ਜੀ ਅਤੇ ਪ੍ਰੋਫੈਸਰ ਗੁਰਮੁੱਖ ਸਿੰਘ ਜੀ ਨੇ ਇਸ ਗੱਲ ਦਾ ਵਿਰੋਧ ਕੀਤਾ ਅਤੇ ਇਸ ਗੱਲ ਤੇ ਅੜੇ ਰਹੇ ਕਿ ਸਿਰਫ ਤੇ ਸਿਰਫ ਨਾਮ ਖਾਲਸਾ ਕਾਲਜ ਹੀ ਰਹੇਗਾ । ਭਾਈ ਦਿੱਤ ਸਿੰਘ ਜੀ ਦੀ ਵਡਿਆਈ ਡਾ. ਗੰਡਾ ਸਿੰਘ ਸੰਪਾਦਿਤ ਪੁਸਤਕ ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ ਦੇ ਪੰਨਾ 138 ਤੇ ਲਿਖਦੇ ਹਨ, 'ਖਾਲਸਾ ਅਖਬਾਰ ਨੇ ਆਪਣਾ ਸ਼ਿਖਰ ਭਾਈ ਦਿੱਤ ਸਿੰਘ ਜੀ ਦੇ ਅਧੀਨ ਛੋਹਿਆ, ਜੋ ਕਿ ਸਿੰਘ ਸਭਾ ਦੇ ਮੋਢੀ ਨੇਤਾਵਾਂ ਵਿੱਚੋਂ ਸਨ । ਉਹ ਬੜੇ ਭਾਰੀ ਵਿਦਵਾਨ ਅਤੇ ਉੱਚ ਕੋਟੀ ਦੇ ਕਵੀ ਸਨ ਅਤੇ ਦਲੀਲ ਦੇ ਇੰਨੇ ਪ੍ਰਵੀਨ ਸਨ ਕਿ ਬਹਿਸ ਵਿੱਚ ਕਦੇ ਵੀ ਨਹੀਂ ਹਾਰਦੇ ਸਨ। ਉਹ ਕਦੇ-ਕਦੇ ਸਮਾਚਾਰ ਪੱਤਰ ਦੇ ਸੰਪਾਦਕੀ ਮੰਜਮੂਨ ਅਤੇ ਟੀਕਾ ਟਿਪਣੀ ਕਵਿਤਾ ਵਿੱਚ ਹੀ ਲਿਖ ਦਿੰਦੇ ਸਨ'।

ਗੁਜਰਾਤ ਦਾ ਇੱਕ ਮੋਰਵੀ ਸ਼ਹਿਰ ਹੈ। ਸ਼ਹਿਰ ਵੜਦਿਆਂ ਹੀ ਗੇਟ ਤੇ ਲਿਖਿਆ ਹੈ 'ਗੇਟ ਆਫ ਹਿੰਦੋਸਤਾਨ'। ਏਥੋਂ ਦਾ ਇੱਕ ਪੰਡਿਤ ਸੁਆਮੀ ਦਇਆਨੰਦ ਆਰੀਆ ਸਮਾਜੀ 19-04-1877 ਨੂੰ ਪੰਜਾਬ ਵਿੱਚ ਪ੍ਰਚਾਰ ਕਰਨ ਆਇਆ । ਪਹਿਲਾ-ਪਹਿਲਾ ਤਾਂ ਇਹਨਾਂ ਦੇ ਪ੍ਰਚਾਰ ਦਾ ਲਹਿਜਾ ਕੁੱਝ-ਕੁੱਝ ਗੁਰਮਤਿ ਨਾਲ ਮੇਲ ਖਾਂਦਾ ਵੇਖ ਕੇ ਬਹੁਤ ਸਾਰੇ ਸਿੱਖ ਵੀ ਆਰੀਆ ਸਮਾਜੀ ਬਣ ਗਏ। ਹੌਲੀ-ਹੌਲੀ ਬਿੱਲੀ ਥੈਲਿਓਂ ਬਾਹਰ ਆ ਗਈ। ਅਸਲ ਵਿੱਚ ਇਹ ਤਾਂ ਸਿੱਖ ਧਰਮ ਦੀਆਂ ਜੜਾਂ ਹੀ ਵੱਢਦਾ ਫਿਰਦਾ ਸੀ । ਇਹਨਾਂ ਨੇ ਆਪਣੀ ਪੁਸਤਕ ਸਤਿਆਰਥ ਪ੍ਰਕਾਸ਼ ਵਿੱਚ ਸਿੱਖ ਗੁਰੂਆਂ ਦੇ ਖਿਲਾਫ ਬਹੁਤ ਕੁੱਝ ਲਿਖਿਆ ਹੈ । ਪੰਜਾਬ ਵਿੱਚ ਰਤਨ ਚੰਦ ਦੇ ਬਾਗ ਵਿੱਚ ਇਹਨਾਂ ਨੇ ਤਿੰਨ ਦਿਨ ਪ੍ਰਵਚਨ ਕੀਤਾ । ਚੌਥੇ ਦਿਨ ਪ੍ਰਵਚਨ ਸਬੰਧੀ ਸੁਆਲ-ਜੁਆਬ ਦਾ ਪ੍ਰਬੰਧ ਕੀਤਾ । ਸੰਗਤਾਂ ਦਰੀਆਂ ਤੇ ਬੈਠੀਆਂ ਸਨ ਅਤੇ ਆਪ ਮੇਜ ਕੁਰਸੀ ਤੇ ਸਾਹਮਣੇ ਵਾਲੀ ਕੁਰਸੀ ਤੇ ਸੰਕਾਵਾਦੀ ਸੁਆਲ-ਜੁਆਬ ਲਈ ਬੈਠਾ ਹੁੰਦਾ। ਸੱਭ ਤੋਂ ਪਹਿਲਾਂ ਇਹਨਾਂ ਵਰਗਾ ਹੀ ਇੱਕ ਪੰਡਿਤ ਸਾਹਮਣੇ ਆਇਆ । ਉਹ ਸੰਸਕ੍ਰਿਤ ਦੇ ਸਲੋਕ ਹੀ ਬੋਲਣੋ ਨਾ ਹਟਿਆ। ਸੁਆਮੀ ਜੀ ਨੇ ਉਸ ਨੂੰ ਹਾਸੇ ਵਿੱਚ ਲੈ ਕੇ ਸੰਗਤਾਂ ਨੂੰ ਉਹਦੀ ਹਾਸੀ ਉੜਾਉਣ ਲਈ ਨਾਲ ਲੈ ਲਿਆ। ਪੰਡਿਤ ਜੀ ਸ਼ਰਮਾ ਕੇ ਚਲੇ ਗਏ। ਫਿਰ ਇੱਕ ਪਤਲਾ ਜਿਹਾ ਮੁਸਲਮਾਨ ਸਾਹਮਣੇ ਵਾਲੀ ਕੁਰਸੀ ਤੇ ਬੈਠਾ । ਭਾਈ ਦਿੱਤ ਸਿੰਘ ਜੀ ਨੇ ਇਹ ਨਕਸ਼ਾ ਇਉਂ ਖਿਚਿਆ ਹੈ :-

*ਇਤ ਬਲ ਸੁਆਮੀ ਮੋਟਾ ਭਾਰਾ,*
*ਉਤ ਉਹ ਪਤਲਾ ਮੀਆਂ ਵੇਚਾਰਾ ।*
*ਜਦ ਕੁਰਸੀ ਪਰ ਬੈਠਾ ਆ ਕੇ,*
*ਕੰਬਣ ਲੱਗਾ ਅੱਤ ਡਰ ਖਾ ਕੇ ।*

ਮੀਆਂ ਜੀ ਨੂੰ ਮਖੌਲ ਕਰਕੇ ਭਜਾ ਦਿੱਤਾ। ਫਿਰ ਸੁਆਮੀ ਜੀ ਦੇ ਸਾਹਮਣੇ ਭਾਈ ਦਿੱਤ ਸਿੰਘ ਜੀ ਬੈਠੇ। ਗਿਆਨੀ ਜੀ ਨੇ ਕਿਹਾ, ਆਪ ਜੀ ਦਾ ਤਿੰਨ ਦਿਨ ਪ੍ਰਵਚਨ ਸੁਣਿਆ। ਇਸ ਵਿੱਚ ਆਪ ਜੀ ਨੇ ਕਿਹਾ ਵੇਦ ਈਸ਼ਵਰ ਕ੍ਰਿਤ ਹਨ । ਸੁਆਮੀ ਜੀ ਨੇ ਕਿਹਾ ਕਿ ਬਿਲਕੁਲ ਈਸ਼ਵਰ ਕ੍ਰਿਤ ਹਨ । ਗਿਆਨੀ ਜੀ ਨੇ ਕਿਹਾ ਨਹੀਂ ਬੇਦ ਮਨੁੱਖਾਂ ਦੀ ਕ੍ਰਿਤ ਹਨ । ਬੋਲੀ ਚਾਰ ਪ੍ਰਕਾਰ ਦੀ ਹੁੰਦੀ ਹੈ। ਪਹਿਲੀ ਹੈ 'ਪ੍ਰਾ ਬੋਲੀ' ਇਹ ਸਾਡੇ ਮਨ ਵਿੱਚ ਹੁੰਦੀ ਹੈ ਪਰ ਸਾਨੂੰ ਭੁੱਲੀ ਹੁੰਦੀ ਹੈ। ਯਾਦ ਕਰਨ ਤੇ ਪ੍ਰਗਟ ਹੁੰਦੀ ਹੈ। ਦੂਜੀ ਹੈ 'ਪਸੰਤੀ ਬੋਲੀ' ਜਿਹੜੀ ਯਾਦ ਤਾਂ ਹੁੰਦੀ ਹੈ ਪਰ ਅਸੀਂ ਬਾਹਰ ਨਹੀ ਕੱਢਦੇ ।ਤੀਜੀ ਹੈ 'ਮਧਿਮਾ ਬੋਲੀ' ਜਿਸ ਨੂੰ ਬੋਲਣ ਵਾਲੇ ਹੁੰਦੇ ਹਾਂ ਜਿਸ ਨੂੰ ਅਸੀਂ ਬੁੱਲਾਂ ਤੋਂ ਜਾਂ ਮੂੰਹ ਤੋਂ ਬਾਹਰ ਨਹੀਂ ਕੱਢਦੇ । ਚੌਥੀ 'ਬੈਖਰੀ ਬੋਲੀ' ਇਸ ਬੋਲੀ ਨਾਲ ਅਸੀਂ ਸੁਆਲ ਜੁਆਬ ਕਰਦੇ ਹਾਂ ਜਾਂ ਲਿਖਦੇ ਲਿਖਉਂਦੇ ਹਾਂ । ਇਸ ਬੋਲੀ ਨੂੰ ਪ੍ਰਗਟ ਕਰਨ ਲਈ ਸੰਘ, ਤਾਲੂਆ, ਦੰਦ ਤੇ ਬੁੱਲਾਂ ਦੀ ਵਰਤੋਂ ਹੁੰਦੀ ਹੈ। ਲਿਖਣ ਲਈ ਹੱਥ ਕਲਮ ਵੀ ਜਰੂਰੀ ਹੈ। ਬੇਦ ਅੱਖਰ ਹਨ। ਅੱਖਰ ਬੈਂਖਰੀ ਤੋਂ

ਬਾਅਦ ਹੱਥਾਂ ਨਾਲ ਲਿਖੇ ਜਾਂਦੇ ਹਨ ਜਾਂ ਬੋਲ ਕੇ ਕਿਸੇ ਤੋਂ ਲਿਖਵਾਏ ਵੀ ਜਾ ਸਕਦੇ ਹਨ । ਇਸ ਲਈ ਬੇਦ ਮਨੁੱਖੀ ਕ੍ਰਿਤ ਹਨ । ਸੁਆਮੀ ਜੀ ਨੇ ਬਹੁਤ ਟਪਲੇ ਬਾਜੀਆਂ ਮਾਰੀਆਂ ਪਰ ਕਿਸੇ ਸਿੱਟੇ ਤੇ ਨਾ ਪਹੁੰਚੇ । ਇਸ ਤਰਾਂ ਭਾਈ ਦਿੱਤ ਸਿੰਘ ਜੀ ਨੇ ਸੁਆਮੀ ਜੀ ਨੂੰ ਪਹਿਲੇ ਗੇੜ ਵਿੱਚ ਚਿੱਤ ਕਰ ਦਿਤਾ । ਸੰਗਤਾਂ ਨੇ ਤਾੜੀਆਂ ਮਾਰੀਆਂ । ਦੂਜਾ ਗੇੜ ਸ਼ੁਰੂ ਹੋ ਗਿਆ । ਭਾਈ ਦਿੱਤ ਸਿੰਘ ਜੀ ਨੇ ਸੁਆਮੀ ਜੀ ਨੂੰ ਮੁਕਤੀ ਬਾਰੇ ਸਮਝਾਉਣ ਲਈ ਬੇਨਤੀ ਕੀਤੀ । ਸੁਆਮੀ ਜੀ ਨੇ ਬਹੁਤ ਉਕਤੀਆਂ ਯੁਕਤੀਆਂ ਲੜਾਈਆਂ। ਨਿਚੋੜ ਏਹੀ ਨਿਕਲਿਆ ਕਿ ਮਰ ਜਾਣ ਨੂੰ ਹੀ ਮੁਕਤੀ ਕਿਹਾ ਜਾਂਦਾ ਹੈ । ਭਾਈ ਸਾਹਿਬ ਜੀ ਨੇ ਕਿਹਾ ਮੁਕਤ ਦਾ ਉਲਟ ਹੈ ਬੰਧਨ ਜਾਂ ਬੰਨਿਆ ਹੋਇਆ । ਦਿਖਾਈ ਦੇਣ ਵਾਲ਼ਾ ਬੰਧਨ ਰੱਸੀਆਂ ਆਦਿ ਨਾਲ ਸ਼ਰੀਰ ਨੂੰ ਬੰਨਣਾ, ਜੇਹਲ ਵਿੱਚ ਜਾਂ ਕਮਰੇ ਵਿੱਚ ਬੰਦ ਕਰਕੇ ਵੀ ਸਰੀਰ ਨੂੰ ਬੰਧਨ ਵਿੱਚ ਰੱਖਿਆ ਜਾ ਸਕਦਾ ਹੈ । ਮਨ ਨਿਰਅਕਾਰ ਹੈ, ਇਸ ਨੂੰ ਰੱਸੀਆਂ ਜਾਂ ਜੇਹਲ ਆਦਿ ਬੰਨ ਨਹੀਂ ਸਕਦੀਆਂ। ਮਨ ਬਹੁਤ ਸਾਰੇ ਫੁਰਨਿਆਂ ਦਾ ਸੰਗ੍ਰਹਿ ਹੁੰਦਾ ਹੈ । ਇਹ ਬੰਨਿਆ ਹੁੰਦਾ ਹੈ । ਵਡਿਆਈ ਜਾਂ ਨਿੰਦਿਆ ਦਾ । ਧੰਨ ਦੌਲਤ ਜਾਂ ਸੋਨਾ ਚਾਂਦੀ ਆਦਿ ਦਾ , ਅਨੰਦ ਦਾ ਅਤੇ ਸੋਗ ਦਾ , ਮਿਤਰਤਾ ਦਾ ਅਤੇ ਦੁਸ਼ਮਣੀ ਦਾ , ਹਉਮੈ ਦਾ ਵੀ ਮਨ ਬੰਨਿਆ ਹੁੰਦਾ ਹੈ । ਇਹਨਾਂ ਸਾਰੇ ਬੰਧਨਾ ਤੋਂ ਛੁਟਕਾਰਾ ਪਾਉਣ ਨੂੰ ਮੁਕਤੀ ਕਿਹਾ ਜਾਂਦਾ ਹੈ । ਆਖਰੀ ਗੱਲ ਜਿਸ ਦੇ ਮਨ ਵਿੱਚ ਰੱਬ ਤੋਂ ਬਗੈਰ ਕੁੱਝ ਵੀ ਨਾ ਹੋਵੇ ਉਹ ਮੁਕਤ ਹੁੰਦੇ ਹਨ । ਸੰਗਤਾਂ ਨੇ ਤਾੜੀਆਂ ਮਾਰੀਆਂ । ਦੂਜੇ ਗੇੜ ਵਿੱਚ ਵੀ ਸਾਧ ਚਿੱਤ ਹੋ ਗਿਆ । ਤੀਜਾ ਗੇੜ ਸ਼ੁਰੂ ਹੋਇਆ । ਭਾਈ ਸਾਹਿਬ ਨੇ ਪੁੱਛਿਆ । ਜਗਤ ਦਾ ਕਰਤਾ ਕੌਣ ਹੈ । ਸਵਾਮੀ ਜੀ ਸਮਝਾਉਣ ਲੱਗੇ ਜਗਤ ਦਾ ਕਰਤਾ ਨਿਰੰਕਾਰ ਹੈ । ਨਿਰੰਕਾਰ ਹਵਾ ਪਾਣੀ ਅੱਗ ਤੇ ਮਿੱਟੀ ਆਦਿ ਦੇ ਤੱਤਾਂ ਨੂੰ ਹੁਕਮ ਦਿੰਦਾ ਹੈ ਅਤੇ ਜਗਤ ਬਣ ਜਾਂਦਾ ਹੈ । ਸਵਾਮੀ ਜੀ ਅਨੁਸਾਰ ਨਿਰੰਕਾਰ ਅਲੱਗ ਹੈ ਬਾਕੀ ਜਗਤ ਅਲੱਗ ਹੈ । ਗਿਆਨੀ ਜੀ ਨੇ ਸਪੱਸ਼ਟ ਕੀਤਾ ਜਦੋਂ ਨਿਰੰਕਾਰ ਨੇ ਆਪਣੇ ਆਪ ਨੂੰ ਫੈਲਾਇਆ ਤਾਂ ਜਗਤ ਹੋਂਦ ਵਿੱਚ ਆ ਜਾਂਦਾ ਹੈ । ਜਦੋਂ ਨਿਰੰਕਾਰ ਨੇ ਆਪਣੇ ਆਪ ਨੂੰ ਸੁੰਗੇੜਿਆ ਤਾਂ ਸੁੰਨ ਰੂਪ ਹੋ ਜਾਂਦਾ ਹੈ । ਚੌਪਾਈ ਵਿੱਚੋਂ ਦੋ ਤੁਕਾਂ ਵੀ ਸੁਣਾਈਆਂ :-

*ਜਬ ਉਦਕਰਖ ਕਰਾ ਕਰਤਾਰਾ,*
*ਪ੍ਰਜਾ ਧਰਤ ਤਬ ਦੇਹਿ ਅਪਾਰਾ ॥*
*ਜਬ ਅਕਰਖ ਕਰਤ ਹੋ ਕਬਹੂੰ,*
*ਤੁਮ ਮੈਂ ਮਿਲਤ ਦੇਹਿ ਧਰ ਸਭਹੂੰ ॥*

ਸੰਗਤਾਂ ਨੇ ਤਾੜੀਆਂ ਮਾਰੀਆਂ । ਵਿੱਚ ਬੈਠੇ ਸਿੱਖਾਂ ਨੇ ਜੈਕਾਰੇ ਵੀ ਛੱਡੇ । ਸੁਆਮੀ ਜੀ ਨੇ ਖਿੱਝ ਕੇ ਏਥੋਂ ਤੱਕ ਕਹਿ ਦਿਤਾ , ਜਾਉ ਬਤਾਓ ਸੱਭ ਕੋ ਕਿ ਸੁਆਮੀ ਜੀ ਹਾਰ ਗਏ । ਇਸ ਤਰਾਂ ਭਾਈ ਸਾਹਿਬ ਭਾਈ ਦਿੱਤ ਸਿੰਘ ਜੀ ਨੇ ਸੁਆਮੀ ਦਿਆ ਨੰਦ ਨੂੰ ਤਿੰਨ ਵੇਰ ਚਿੱਤ ਕੀਤਾ । ਇਸ ਸੰਵਾਦ ਤੋਂ ਪ੍ਰਭਾਵਿਤ ਹੋ ਕੇ ਪਹਿਲਾਂ ਜਿਹੜੇ ਅੰਮ੍ਰਿਤਧਾਰੀ ਸਿੱਖਾਂ ਨੇ ਕਕਾਰ ਉਤਾਰ ਕੇ ਜਨੇਊ ਪਾਉਣੇ ਸ਼ੁਰੂ ਕਰ ਦਿੱਤੇ ਸਨ ਹੁਣ ਉਹਨਾਂ ਨੇ ਜਨੇਊ ਉਤਾਰ ਕੇ ਕਕਾਰ ਧਾਰਨ ਕਰਨੇ ਸ਼ੁਰੂ ਕਰ ਦਿੱਤੇ । ਇਸ ਦਾ ਸਬੂਤ ਖਾਲਸਾ ਅਖਬਾਰ ਲਹੌਰ ਦੀ 20-10-1899 ਨੂੰ ਲਿਖੀ ਇੱਕ ਸੰਪਾਦਕੀ ਵਿੱਚੋਂ ਮਿਲਦਾ ਹੈ । ਸੰਪਾਦਕੀ ਹੈ :- ਕੁੱਝ ਮਹੀਨੇ ਹੋਏ ਖ਼ਾਲਸਾ ਅਖਬਾਰ ਵਿੱਚ ਇਹ ਹੈ । ਮਜਮੂਨ ਛਪਿਆ ਸੀ ਕਿ ਅੱਜ ਕੱਲ ਖਾਲਸਾ ਧਰਮ ਦਾ ਜਗਾ ਜਗਾ ਪ੍ਰਚਾਰ ਹੋ ਰਿਹਾ ਹੈ । ਜਿਸ ਦਾ ਸਬੂਤ ਇਹ ਹੈ ਜੋ ਪੋਠੋਹਾਰ ਵਿੱਚ ਸਾਡੇ ਪਾਸ 21 ਤੋਲ਼ੇ ਦੇ ਲੱਗਭੱਗ ਉਹ ਜਨੇਊ ਆਏ ਹਨ ਜੋ ਉਸ ਤਰਫ ਦੇ ਖਾਲਸਾ ਨੇ ਅੰਮ੍ਰਿਤ ਪਾਨ ਕਰਕੇ ਉਤਾਰੇ ਹਨ । ਇਹ ਖਬਰ ਨੂੰ ਪੜ੍ਹ ਕੇ ਆਰੀਆ ਗੈਜ਼ਟ ਐਡੀਟਰ ਸਾਹਿਬ ਆਪਣੇ 25-05-1899 ਦੇ ਪਰਚੇ ਵਿੱਚ ਉਪਦੇਸ਼ਕ ਸਿੱਖ ਅਤੇ ਆਪਣੇ ਭਾਈ ਲਾਲਾ ਮੁਨਸ਼ੀ ਰਾਮ ਜੀ ਜਲੰਧਰੀ ਪ੍ਰਤੀ ਮਹਾਸ਼ੋਕ ਪ੍ਰਗਟ ਕਰਦੇ ਹਨ ਅਰ ਉਹ ਇਸ ਪ੍ਰਕਾਰ ਲਿਖ ਕੇ ਆਪਣਾ ਕ੍ਰੋਧ ਠੰਡਾ ਕਰਦੇ ਹਨ ।'ਯਹ ਕਿਆ ਅੰਧੇਰ ਹੋਆ' । ਗਿਆਨੀ ਜੀ ਨੇ ਕਿਹਾ ਅੰਧੇਰ ਨਹੀਂ ਇਹ ਤਾਂ ਪ੍ਰਕਾਸ਼ ਹੋਇਆ ਹੈ । ਜਦੋਂ ਭਾਈ ਦਿੱਤ ਸਿੰਘ ਜੀ ਖਾਲਸਾ ਅਖਬਾਰ ਦੇ ਸੰਪਾਦਕ ਸਨ ਉਦੋਂ ਸਿੱਖ ਧਰਮ ਦਾ ਬਹੁਤ ਪ੍ਰਚਾਰ ਹੋਇਆ । ਭਾਈ ਸਾਹਿਬ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ । ਕਿਸੇ ਸਕੂਲ ਕਾਲਿਜ ਜਾਣ ਤੋਂ ਬਗੈਰ ਸਿੱਧਾ ਹੀ ਗਿਆਨੀ ਦਾ ਇਮਤਿਹਾਨ ਪਾਸ ਕਰਕੇ ਓਰੀਐਂਟਲ ਕਾਲਿਜ ਲਹੌਰ ਦੇ ਪਹਿਲੇ ਪੰਜਾਬੀ ਦੇ ਪ੍ਰੋਫੈਸਰ ਲੱਗੇ ਸਨ । ਇਉਂ ਉਹਨਾਂ ਸੁੱਤੀ ਕੌਮ ਨੂੰ ਜਗਾਇਆਂ । ਪ੍ਰਿਸੀਪਲ ਨਸੀਬ ਸਿੰਘ ਸੇਵਕ ਗਿਆਨੀ ਦਿੱਤ ਸਿੰਘ ਪੱਤ੍ਰਿਕਾ ਅਪਰੈਲ 2014 ਦੀ ਸੰਪਾਦਕੀ ਏਥੋਂ ਸ਼ੁਰੂ ਕਰਦੇ ਹਨ :-

*ਸੁੱਤਾ ਪੰਥ ਜਗਾਇਆਂ ਕਲਮ ਦੁਹਾਈ ਫੇਰ ।*

*ਹਾਏ!ਹਾਏ! ਪੰਥ ਵਿਸਾਰਿਆ ਐਸਾ ਦੂਲਾ ਸ਼ੇਰ ॥*

ਗਿਆਨੀ ਦਿੱਤ ਸਿੰਘ ਜੀ 6 ਸਤੰਬਰ 1901 ਨੂੰ ਅਕਾਲ ਚਲਾਣਾ ਕਰ ਗਏ । ਭਾਈ ਵੀਰ ਸਿੰਘ ਖਾਲਸਾ ਸਮਾਚਾਰ ਵਿੱਚ ਦੇ ਪਰਚੇ 11-09-1901 ਵਿੱਚ ਇਸ ਤਰਾਂ ਕੀਰਨੇ ਪਾਉਂਦੇ ਹਨ :-

ਜਾਗੋ ਜਾਗੋ ਜੀ ਦਿੱਤ ਸਿੰਘ ਪਿਆਰੇ ।
ਕੌਮ ਬੈਠੀ ਸਿਰਾਣੇ ਜਗਾਵੇ ।
ਕਿਉਂ ਕੀਤੀ ਨੀਂਦ ਪਿਆਰੀ ।
ਕਿਉਂ ਜਾਗ ਤੁਹਾਨੂੰ ਨਾ ਆਵੇ ।
ਕਦੀ ਕੌਮ ਜਗਾਈ ਸੀ ਤੈਨੇ ।
ਲੰਮੇ ਕੱਢ-ਕੱਢ ਵੈਣ ਤੇ ਹਾਵੇ ।

ਇਸੇ ਪਰਚੇ ਵਿੱਚ ਭਾਈ ਵੀਰ ਸਿੰਘ ਜੀ ਭਾਈ ਦਿੱਤ ਸਿੰਘ ਜੀ ਦੀ ਕਲਮ ਦਵਾਤ ਬਾਰੇ ਕਵਿਤਾ.ਲਿਖਦੇ ਹਨ ਕਿ ਉਹ ਕਲਮ ਦਵਾਤ ਵੀ ਭਾਈ ਸਾਹਿਬ ਦੇ ਨਾਲ ਹੀ ਸਤੀ ਹੋਣਾ ਚਾਹੁੰਦੀਆਂ ਹਨ । ਆਪ ਨੇ ਲਿਖਿਆ ਹੈ :-

ਪਈ ਪਾਸ ਦਵਾਤ ਹੈ ਓਹੀ, ਵਿੱਚ ਸਿਆਹੀ ਓਵੇਂ ਹੀ ਸੋਹੀ ।

*ਕਲਮਦਾਨ ਉਵੇਂ ਹੀ ਧਰਿਆ,*
*ਪੱਤਰ ਕਾਗਜ ਡੁਬਕਾ ਭਰਿਆ ।*
*ਵਿੱਚ ਨਿਥਾਵੀਂ ਬੈਠੀ ਮੈਂ ਹਾਂ*

--------

*ਸਤੀ ਦੀ ਪਦਵੀ ਮੋਹਿ ਦਵਾਉ,*
*ਮੈਂ ਨਹੀਂ ਹੋਰ ਕਿਸੇ ਹੱਥ ਜਾਣਾ ।*

ਐਸੇ ਦੂਹਲੇ ਸ਼ੇਰ, ਪੰਥ ਰਤਨ ਅਤੇ ਚੋਟੀ ਦੇ ਵਿਦਵਾਨ ਭਾਈ ਦਿੱਤ ਸਿੰਘ ਜੀ ਦਾ ਜਨਮ 21.04.1850 ਨੂੰ ਪਿੰਡ ਨੰਦਪੁਰ ਕਲੌੜ ਭਾਈ ਦੀਵਾਨ ਸਿੰਘ ਜੀ ਦੇ ਘਰ ਮਾਤਾ ਬਿਸ਼ਨ ਕੌਰ ਜੀ ਦੇ ਕੁੱਖੋਂ ਹੋਇਆ । ਬਚਪਨ ਦਾ ਨਾਮ ਦਿੱਤ ਰਾਮ ਸੀ । ਪਿਤਾ ਸਾਧੂ ਸੁਭਾਅ ਸੀ । ਵੱਖ-ਵੱਖ ਧਰਮਾਂ ਦੀ ਜਾਣਕਾਰੀ ਆਪਣੇ ਪਿਤਾ ਪਾਸੋਂ ਹੀ ਪ੍ਰਾਪਤ ਕੀਤੀ । 9 ਸਾਲ ਦੀ ਉਮਰ ਵਿੱਚ ਆਪ ਧਾਰਮਿਕ ਲੈਕਚਰ ਦੇਣ ਲੱਗ ਪਏ । ਵੱਖ-ਵੱਖ ਸਾਧੂਆਂ ਦੇ ਡੇਰਿਆਂ ਵਿੱਚ ਰਹਿਣ ਕਾਰਨ ਆਪ ਕਿਸੇ ਭੀ ਸਾਧ ਤੋਂ ਘਬਰਾਉਂਦੇ ਨਹੀਂ ਸਨ । ਸੰਤ ਗੁਰਬਖ਼ਸ਼ ਸਿੰਘ ਜੀ ਤੋਂ ਆਪ ਨੇ ਗੁਰਮਤਿ ਦੀ ਸਿੱਖਿਆ ਪ੍ਰਾਪਤ ਕੀਤੀ । ਗੁਲਾਬਦਾਸੀਆਂ ਦੇ ਡੇਰੇ ਵਿੱਚੋਂ ਸਾਧਾਂ ਨਾਲ ਸੰਵਾਦ ਰਚਾਉਣ ਦੀ ਨਿਪੁੰਨਤਾ ਹਾਸਿਲ ਕੀਤੀ । ਆਪ ਜੀ ਦੇ ਪੱਕੇ ਆੜੀ ਪ੍ਰੋ. ਗੁਰਮੁੱਖ ਸਿੰਘ ਜੀ ਅਤੇ ਭਾਈ ਜਵਾਹਰ ਸਿੰਘ ਜੀ ਸਨ ਜੋ ਕਿ ਰੇਲਵੇ ਵਿੱਚ ਕਲਰਕ ਸਨ । ਆਪ ਨੇ 43 ਸਾਲਾਂ ਦੀ ਛੋਟੀ ਉਮਰ ਭੋਗੀ । ਆਪ ਦੇ ਵੀਹ ਸਾਲਾਂ ਦੇ ਪ੍ਰਚਾਰ ਨੇ ਦਰਿਆਵਾਂ ਦੇ ਰੁੱਖ ਮੋੜਨ ਦੀ ਤਰਾਂ ਅਤੇ ਹਨੇਰੀ ਦੀ ਤਰਾਂ ਪਤਿਤ ਹੁੰਦੇ ਜਾਂਦੇ ਨੌਜੁਆਨਾ ਨੂੰ ਸਿੱਖੀ ਵੱਲ ਆਉਣ ਲਈ ਮਜਬੂਰ ਕਰ ਦਿਤਾ । 1872 ਵਿੱਚ ਸੰਤ ਭਾਗ ਸਿੰਘ ਜੀ ਦੀ ਬੇਟੀ ਨਾਲ ਆਪ ਜੀ ਦਾ ਵਿਆਹ ਹੋਇਆ । ਆਪ ਜੀ ਦੀ ਕਲਮ ਤੋਂ ਜਿਆਦਾ ਜੀਭ ਅਤੇ ਜੀਭ ਤੋਂ ਜਿਆਦਾ ਕਲਮ ਚੱਲਦੀ ਸੀ । ਪਹਿਲਾਂ ਪਹਿਲਾਂ ਇੱਕੋ ਸਿੰਘ ਸਭਾ ਅੰਮ੍ਰਿਤਸਰ ਹੁੰਦੀ ਸੀ । ਆਪ ਇਸ ਦੇ ਮੁਢਲੇ ਮੈਂਬਰਾਂ ਵਿੱਚੋਂ ਸਨ । ਬਾਬਾ ਖੇਮ ਸਿੰਘ ਬੇਦੀ ਹੁਣਾ ਨੂੰ ਆਪ ਅਤੇ ਪ੍ਰੋਫੈਸਰ ਗੁਰਮੁੱਖ ਸਿੰਘ ਪਸੰਦ ਨਹੀਂ ਸਨ । ਖੇਮ ਸਿੰਘ ਪੱਕੇ ਸਨਾਤਨੀਏ ਸਨ । ਇਸ ਲਈ ਆਪ 1878 ਵਿੱਚ ਇਹਨਾਂ ਤੋਂ ਵੱਖ ਹੋ ਗਏ ਅਤੇ ਸਿੰਘ ਸਭਾ ਲਹੌਰ ਬਣਾ ਲਈ । 1880 ਵਿੱਚ ਖਾਲਸਾ ਅਖਬਾਰ ਪੱਥਰ ਦੇ ਛਾਪੇ ਤੇ ਨਿਕਲਿਆ ਸੀ । ਸੰਪਾਦਕ ਸ. ਝੰਡਾ ਸਿੰਘ ਜੀ ਸਨ ਜੋ ਕਿ ਇਸ ਸਾਲ ਹੀ ਅਖਬਾਰ ਚਲਾ ਸਕੇ । ਝੰਡਾ ਸਿੰਘ ਨੇ ਖਾਲਸਾ ਅਖਬਾਰ ਛੱਡ ਦਿੱਤਾ ਅਤੇ ਪ੍ਰੋ. ਗੁਰਮੁੱਖ ਸਿੰਘ ਅਤੇ ਆਪ ਨੇ ਖਾਲਸਾ ਅਖਬਾਰ ਸੰਭਾਲ ਲਿਆ । ਆਪ ਖਾਲਸਾ ਅਖਬਾਰ ਦੇ ਸੰਪਾਦਕ ਬਣੇ । ਇਹਨਾਂ ਦੋਹਾਂ ਨੇ ਪੰਜ ਸਾਲ ਡਟ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ । ਪੰਥ ਵਿਰੋਧੀਆਂ ਨੇ 18-03-1887 ਨੂੰ ਪ੍ਰੋਫੈਸਰ ਗੁਰਮੁੱਖ ਸਿੰਘ ਨੂੰ ਪੰਥ ਵਿੱਚੋਂ ਛੇਕਵਾ ਦਿਤਾ । ਕੁੱਝ ਦੇਰ ਲਈ ਖਾਲਸਾ ਅਖਬਾਰ ਭੀ ਬੰਦ ਹੋ ਗਿਆ । ਭਾਈ ਸਾਹਿਬ ਜੀ ਨੇ ਪੰਥ ਅੱਗੇ ਬੇਨਤੀਆਂ ਕਰ ਕਰ ਕੇ ਮਾਇਆ ਜੋੜੀ ਅਤੇ ਅਖਬਾਰ ਚਾਲੂ ਕਰਵਾ ਲਿਆ । ਸੰਪਾਦਕ ਪ੍ਰਬੰਧਕ ਆਪ ਹੀ ਸਨ । ਮਾਇਆ ਦੀ ਹਮੇਸ਼ਾ ਤੋਟ ਹੀ ਰਹੀ । ਪੰਥ ਅੱਗੇ ਤਰਲੇ ਹੀ ਕੱਢਦੇ ਰਹੇ । 28-09-1898 ਨੂੰ ਆਪ ਜੀ ਦਾ ਪਿਆਰਾ ਸਾਥੀ ਪ੍ਰੋਫੈਸਰ ਗੁਰਮੁੱਖ ਸਿੰਘ ਅਕਾਲ ਚਲਾਣਾ ਕਰ ਗਏ । ਦਿਨ ਰਾਤ ਦੀ ਮਿਹਨਤ ਕਾਰਨ ਆਪ ਜੀ ਬਿਮਾਰ ਰਹਿਣ ਲੱਗ ਪਏ । ਸਿਹਤ ਵੱਲ ਕੋਈ ਧਿਆਨ ਨਾ ਦਿਤਾ । ਅਖੀਰ 06-09-1901 ਨੂੰ ਪੰਥ ਨੂੰ ਫਤਿਹ ਬੁਲਾ ਗਏ । ਭਾਈ ਸਾਹਿਬ ਜੀ ਦੇ ਅਕਾਲ ਚਲਾਣੇ ਦੀ ਖਬਰ ਜੰਗਲ ਦੀ

ਅੱਗ ਦੀ ਤਰ੍ਹਾਂ ਫੈਲ ਗਈ । ਕੌਮ ਲੁੱਟੀ ਗਈ । ਕੌਮ ਲੁੱਟੀ ਗਈ ਦੀ ਹਾ-ਹਾਕਾਰ ਮੱਚ ਗਈ । ਭਾਈ ਸਾਹਿਬ ਨੇ ਪੰਥ ਅੱਗੇ ਅੰਤਿਮ ਬੇਨਤੀ ਕੀਤੀ ਸੀ :-

*ਤਾਂ ਤੇ ਮੇਰੀ ਬੇਨਤੀ ਸੁਣ ਮੰਨੀਂ ਏਹ ।*
*ਦਸਮ ਗੁਰੂ ਦੇ ਵਾਸਤੇ ਮਨ ਤਨ ਆਪਣਾ ਦੇਹ ।*
*---------------------।*
*ਜੇ ਤੈ ਮੇਰੀ ਬਾਤ ਨੂੰ ਹੱਸ ਕੇ ਦਿੱਤਾ.ਟਾਲ ।*
*ਯਾਦ ਰੱਖ ਇਸ ਗੱਲ ਨੂੰ ਤਾਂ ਹੈ ਤੇਰਾ ਕਾਲ ।*

ਭਾਈ ਸਾਹਿਬ ਦੀ ਰੂਹ ਨੂੰ ਕਹਿਣਾ ਚਾਹੁੰਦਾ ਹਾਂ ਭਾਈ ਸਾਹਿਬ ਜੀ ਤੇਰਾ ਖਾਲਸਾ ਤਾਂ ਗੁਰੂ ਦੀ ਗੱਲ ਵੀ ਭੁੱਲ ਗਿਆ ਲੱਗਦਾ ਹੈ । ਗੁਰੂ ਜੀ ਨੇ ਕਿਹਾ ਸੀ :-

ਪਹਿਲਾਂ ਮਰਨ ਕਬੂਲ ਜੀਵਨ ਕੀ ਛੱਡ ਆਸ, ਹੋ ਸਭਨਾ ਕੀ ਰੇਣੁਕਾ ਤਉ ਆਉ ਹਮਾਰੇ ਪਾਸ॥1102॥

ਪਰ ਅੱਜ ਦਾ ਬਹੁਤਾ ਸਿੱਖ ਮਰਨਾ ਭੁੱਲ ਗਿਆ । ਖਾਣਾ ਪੀਣਾ ਚਾਹੁੰਦਾ ਹੈ । ਐਸ਼ ਕਰਨਾ ਚਾਹੁੰਦਾ ਹੈ । ਸੇਵਕ ਤਾਂ ਬਣਨਾ ਹੀ ਨਹੀਂ ਚਾਹੁੰਦਾ । ਮੂੰਹ ਸਿਰ ਮੁਨਾ ਕੇ ਸਿੱਧਾ ਹੀ ਖਾਲਿਸਤਾਨ ਦਾ ਰਾਸਟਰਪਤੀ ਬਣਨਾ ਚਾਹੁੰਦਾ ਹੈ । ਹਲੇਮੀ ਰਾਜ ਆਏਗਾ ਜਰੂਰ ਜਦੋਂ ਸਾਡੇ ਲੀਡਰਾਂ ਦਾ ਮਨ ਗੁਰਮਤਿ ਨਾਲ ਲਬਾਲਬ ਭਰਿਆ ਹੋਵੇਗਾ ਅਤੇ ਸਾਰੇ ਕੰਮ ਗੁਰਮਤਿ ਅਨੁਸਾਰ ਕਰਨਗੇ । ਏਹਨਾਂ ਨੂੰ ਇਹ ਗੱਲ ਭੁੱਲ ਗਈ ਹੈ ਕਿ ਗੁਰੂ ਜੀ ਨੇ ਫੁਰਮਾਇਆ ਸੀ :-

*ਜੇ ਜੀਵੇ ਪੱਤ ਲੱਥੀ ਜਾਏ ਸੱਭ ਹਰਾਮ ਜੇਤਾ ਕਿਛੁ ਖਾਇ ॥142॥*

ਅੱਜ ਦਾ ਬਹੁਤਾ ਸਿੱਖ ਗੋਤਾਂ ਵਿੱਚ ਉਲਝਿਆ ਪਿਆ ਹੈ । ਇਹ ਤਾਂ ਗਿੱਲ, ਗਰੇਵਾਲ, ਮਾਨ, ਸੰਧੂ, ਸਿੱਧੂ, ਘੁਮਾਣ ਕਹਿ ਕਹਾ ਕੇ ਖੁਸ਼ ਹੈ । ਗੁਰੂ ਜੀ ਨੇ ਤਾਂ ਫੁਰਮਾਇਆ ਹੈ :-

ਜਾਤਿ ਕਾ ਗਰਬ ਨਾ ਕਰ ਮੂਰਖ ਗਵਾਰਾ ਇਸ ਗਰਬ ਤੇ ਚਲੈ ਬਹੁਤ ਵਿਕਾਰਾ ॥

ਜਿਵੇਂ ਤੁਸੀਂ ਕਿਹਾ ਸੀ ਇਹ ਤਾਂ ਅੱਜ ਕੱਲ ਭੀ ਮਿੱਟੀ ਦੇ ਸ਼ੇਰ ਹਨ । ਜੇ ਮਿੱਟੀ ਦੇ ਸ਼ੇਰਾਂ ਨੂੰ ਰੰਗ ਰੋਗਨ ਵਧੀਆ ਕੀਤਾ ਹੋਵੇ ਤਾਂ ਅਸਲੀ ਲੱਗਦੇ ਹਨ । ਪਰ ਇਹਨਾਂ ਦੇ ਅੱਡੇ ਹੋਏ ਮੂੰਹਾਂ ਵਿੱਚ ਚਿੱੜੀਆਂ ਆਲ੍ਹਣੇ ਪਾਉਂਦੀਆਂ ਹਨ । ਕਾਂ ਆਦਿ ਬਿੱਠਾਂ ਕਰਦੇ ਰਹਿੰਦੇ ਹਨ । ਪਰ ਇਹ ਕੁੱਝ ਨਹੀਂ ਕਹਿੰਦੇ ਕਿਉਂਕਿ ਇਹ ਤਾਂ ਮਿੱਟੀ ਦੇ ਸ਼ੇਰ ਹਨ । ਤਿੰਨ ਤਿੰਨ ਫੁੱਟੀਆਂ ਕਿਰਪਾਨਾ ਫੜੀਆਂ ਹੋਈਆਂ ਦੁਮਾਲੇ ਬੰਨੇ ਹੋਏ ਖਾਲਿਸਤਾਨ ਜਿੰਦਾਬਾਦ ਦੇ ਨਾਹਰੇ ਲਗਾਉਣ ਤੱਕ ਹੀ ਸੀਮਿਤ ਹਨ । ਇਹ ਇਕੱਲੇ ਇਕੱਲੇ ਹੀ ਤੁਰੇ ਫਿਰਦੇ ਹਨ । ਆਪਣੇ ਪਿੰਡੋਂ ਬਹੁਤਿਆਂ ਨਾਲ ਦੋ ਸਿੰਘ ਨਾਲ ਨਹੀਂ ਤੁਰਦੇ । ਜਾਤ ਪਾਤ ਦੀ ਬੀਮਾਰੀ ਨਾਲ ਬੁਰੀ ਤਰਾਂ ਪੀੜਤ ਹਨ । ਜਾਤ ਪਾਤ ਦੀ ਬੀਮਾਰੀ ਦੇ ਕੀਟਾਣੂ ਇਹ ਵਿਦੇਸ਼ਾਂ ਵਿੱਚ ਵੀ ਲੈ ਗਏ । ਪੰਜਾਬ ਦੇ ਪਿੰਡਾਂ ਵਿੱਚੋਂ ਸਾਝਾਂ ਇਹਨਾਂ ਗਵਾ ਲਈਆਂ ਹਨ ।ਗੁਰੂ ਜੀ ਨੇ ਤੁਹਾਡੇ ਜੰਮਦਿਆਂ ਦੇ ਨਾਮ ਤੇ ਜਮੀਨਾ ਲਗਾਈਆਂ ਤਾਂ ਕਿ ਤੁਸੀਂ ਗਰੀਬ ਗੁਰਬੇ ਦੀ ਸੇਵਾ ਕਰਕੇ ਸਰਦਾਰੀ ਕਮਾਵੋਂ:-

*ਪਰ ਤੇਰੇ ਤਾਂ ਖੇਤਾਂ ਵਿੱਚੋਂ, ਨਾ ਗੰਨਾ ਨਾ ਛੱਲੀ ।*
*ਨਾ ਕੱਦੂ ਨਾ ਬੱਲੀ, ਨਾ ਪੱਠਾ ਨਾ ਕੱਖ*
*ਫਿਰ ਇਹ ਕਾਹਦਾ ਗੁਰੂ ਦਾ ਸਿੱਖ ॥*

.ਬੱਸ ਹੁਣ ਤਾਂ ਕਣਕ ਚੌਲਾਂ ਤੇ ਦਵਾਈ ਛਿੜਕਣ ਪਰਵਾਸੀਆਂ ਨੂੰ ਲਗਾ ਕੇ ਆਪ ਦਾਰੂ ਪੀ ਕੇ ਸੌਂ ਜਾਂਦੇ ਹਨ । ਬ੍ਰਾਹਮਣ ਬਾਣੀਆਂ ਪੰਜਾਬ ਦੀ ਕਣਕ ਨਹੀਂ ਖਾਂਦਾ । ਵੱਡੇ-ਵੱਡੇ ਹੋਟਲਾਂ ਵਿੱਚ ਲਿਖਿਆ ਮਿਲਦਾ ਹੈ ਏਥੇ ਪੰਜਾਬ ਦੀ ਕਣਕ ਨਹੀਂ ਵਰਤੀ ਜਾਂਦੀ । ਇਹਨਾਂ ਨੂੰ ਚਾਹੀਦਾ ਹੈ ਕਿ ਘੱਟੋ ਘੱਟ ਆਪਣੇ ਵਾਸਤੇ ਤਾਂ ਜ਼ਹਿਰਾਂ ਤੋਂ ਬਗੈਰ ਫਸਲਾਂ ਉਗਾ ਲੈਣ ਇਸ ਲਈ ਇਹਨਾਂ ਫੋਕੀ ਹੈਂਕੜ ਵਾਲਿਆਂ ਨਾਲ ਕੋਈ ਸਾਂਝ ਨਹੀਂ ਰੱਖਣਾ ਚਾਹੁੰਦੇ । ਭਾਈ ਸਾਹਿਬ ਜੋ ਤੁਸੀਂ ਇਹਨਾਂ ਦੀ ਤਸਵੀਰ ਖਿੱਚੀ ਸੀ :-

*ਕੁੱਝ ਅੰਨ ਦੇ ਕੁੱਝ ਧਨ ਦੇ, ਕੁੱਝ ਪਹਾੜਾਂ ਵਾਲੀ ਰੰਨ ਦੇ ।*
*ਕੁੱਝ ਢੋਲ ਢਮੱਕਾ ਸਰਵਰ ਦਾ, ਕੁੱਝ ਹਿਤਵਸ ਬਾਬੇ ਨਾਨਕ ਦਾ।*

ਅੱਜ ਤਾਂ ਇਹ ਢੋਲ ਢਮੱਕਾ ਆਪੋ ਆਪਣੇ ਬਾਬਿਆਂ ਦੇ ਹੀ ਕਰਦੇ ਹਨ, ਬਾਕੀ ਗੱਲ ਓਹੀ ਹੈ । ਸੰਗਰਾਂਦਾਂ ਪੂਰਨਮਾਸੀਆਂ ਵਿੱਚ ਉਲਝਿਆ ਪਿਆ ਹੈ । ਗੁਰੂਆਂ ਦੇ ਗੁਰਪੁਰਵ ਤਾਂ ਚੇਤੇ ਹੀ ਨਹੀਂ ਹਨ, ਜੇ ਚੇਤੇ ਆ ਜਾਣ ਤਾਂ ਛਬੀਲਾਂ ਲੰਗਰਾਂ ਨਗਰ ਕੀਰਤਨਾਂ ਤੱਕ ਹੀ ਸੀਮਿਤ ਹੈ । ਗੁਰਬਾਣੀ ਨਾਲ ਕੋਈ ਮਤਲਬ ਨਹੀਂ ਹੁੰਦਾ । ਅੰਤ ਵਿੱਚ ਵਾਹਿਗੁਰੂ ਅੱਗੇ ਅਰਦਾਸ ਹੀ ਕਰ ਸਕਦਾ ਹਾਂ ਕਿ ਤੁਹਾਡੀ ਰੂਹ ਅੱਜ ਦੇ ਪ੍ਰਚਾਰਕਾ ਵਿੱਚ ਵਸ ਜਾਵੇ ।

9914701469

----0----

# ਸਿੰਘ ਸਭਾ ਲਹਿਰ ਦੇ ਉਸਰੱਈਏ: ਗਿਆਨੀ ਦਿੱਤ ਸਿੰਘ ਜੀ

*ਮਨਦੀਪ ਸਿੰਘ ਬੱਲੋਪੁਰ*

ਨਿਮਰਤਾ ਦਾ ਧਾਰਨੀ, ਸਿੱਖ ਕੌਮ ਦਾ ਅਣਥੱਕ ਸੇਵਕ, ਪ੍ਰਸਿੱਧ ਕਵੀ, ਸਮਾਜ ਸੁਧਾਰਕ, ਮਹਾਨ ਵਿਦਵਾਨ ਤੇ ਸਖਸ਼ੀਅਤ ਸਨ ਗਿਆਨੀ ਦਿੱਤ ਸਿੰਘ।

ਗਿਆਨੀ ਦਿੱਤ ਸਿੰਘ ਜੀ ਦਾ ਜਨਮ ਸੰਨ 1850 ਅਪ੍ਰੈਲ ਮਹੀਨੇ ਦੀ 21 ਤਰੀਕ ਨੂੰ ਪਟਿਆਲੇ ਰਿਆਸਤ ਦੇ ਨਗਰ ਨੰਦਪੁਰ ਕਲੌੜ ਵਿੱਚ ਭਾਈ ਦੀਵਾਨ ਸਿੰਘ ਦੇ ਗ੍ਰਹਿ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਸੁਭਾਅ ਧਾਰਮਿਕ ਬਿਰਤੀ ਵਾਲਾ ਹੋਣ ਕਰਕੇ ਜੀਵਨ ਸਿੱਖੀ ਆਪ ਨੂੰ ਸੰਸਕਾਰੀ ਰੂਪ ਵਿੱਚ ਪ੍ਰਾਪਤ ਹੋਈ। ਆਪ ਦੇ ਘਰ ਸਾਧੂ-ਸੰਤਾਂ ਦਾ ਆਣ-ਜਾਣ ਅਕਸਰ ਰਿਹਾ। ਧਰਮੀ ਪਿਤਾ ਤੇ ਸੰਤ-ਮਹਾਪੁਰਖਾਂ ਦਾ ਆਪ ਦੇ ਬਾਲ ਮਨ ਉਤੇ ਵਿਸ਼ੇਸ਼ ਪ੍ਰਭਾਵ ਰਿਹਾ।ਆਪ ਦੀ ਧਾਰਮਿਕ ਲਗਨ ਤੇ ਰੁਚੀ ਨੂੰ ਵੇਖ ਕੇ ਆਪਦੇ ਪਿਤਾ ਜੀ ਨੇ ਇੱਕ ਸੰਤ ਮਹਾਤਮਾ ਗੁਰਬਖਸ਼ ਸਿੰਘ ਕੋਲ ਪਿੰਡ ਤਿਉੜ, ਜਿਲ੍ਹਾ ਅੰਬਾਲਾ ਵਿੱਚ ਗੁਲਾਬਦਾਸੀ ਡੇਰੇ ਭੇਜ ਦਿੱਤਾ ਸੀ। ਉਥੇ ਰਹਿ ਕੇ ਆਪ ਜੀ ਨੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕੀਤਾ। ਆਪ ਜੀ ਨੇ ਇਸੇ ਡੇਰੇ ਵਿੱਚ ਹੀ ਪਰਸ਼ੀਅਨ ਦੇ ਉਸਤਾਦ ਦਇਆ ਨੰਦ ਖੱਤਰੀ ਤੋਂ ਪਰਸ਼ੀਅਨ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਇਲਾਵਾ ਸਗੋਂ ਪਿੰਗਲ, ਵਿਆਕਰਣ, ਵੇਦਾਂਤ ਅਤੇ ਰਾਜਨੀਤੀ ਆਦਿ ਦੇ ਗ੍ਰੰਥਾਂ ਦਾ ਵੀ ਅਧਿਐਨ ਕੀਤਾ। ਇਸ ਗਹਿਰ ਗੰਭੀਰ ਅਧਿਐਨ ਨੇ ਆਪ ਵਿਚ ਹਰ ਇਕ ਵਿਸ਼ੇ 'ਤੇ ਬਹਿਸ ਕਰਨ ਦੀ ਸਮਰੱਥਾ ਪੈਦਾ ਕਰ ਦਿੱਤੀ ਸੀ।

ਜਿਲ੍ਹਾਂ ਅੰਬਾਲਾ ਦੇ ਪਿੰਡ ਤਿਉੜ ਦੇ ਡੇਰੇ ਤੋਂ ਬਾਅਦ ਆਪ ਲਹੌਰ ਦੇ ਗੁਲਾਬਦਾਸੀਆਂ ਦੇ ਪ੍ਰਸਿੱਧ ਡੇਰੇ ਵਿੱਚ ਆ ਗਏ। ਇਥੇ ਆ ਕੇ ਆਪ ਗੁਲਾਬਦਾਸੀ ਸੰਪ੍ਰਦਾਇ ਦੇ ਬੁਲਾਰੇ ਅਤੇ ਪ੍ਰਚਾਰਕ ਬਣ ਗਏ। ਲਾਹੌਰ ਰਹਿੰਦਿਆ ਹੀ ਆਪ ਦੀ ਮੁਲਾਕਤ ਓਰੀਐਂਅਲ ਕਾਲਜ ਦੇ ਪੰਜਾਬੀ ਦੇ ਪ੍ਰੋਫੈਸਰ ਸਰਦਾਰ ਗੁਰਮੁਖ ਸਿੰਘ ਨਾਲ ਹੋਈ। ਪਹਿਲੀ ਮੁਲਾਕਾਤ ਵਿੱਚ ਦੋਵੇਂ ਇਕ ਦੂਜੇ ਤੋਂ ਬਹੁਤ ਪ੍ਰਭਾਵਿਤ ਹੋਏ।ਉਸੇ ਸਮੇਂ ਪ੍ਰੋਫੈਸਰ ਸਾਹਿਬ ਅਤੇ ਆਪ ਜੀ ਦੇ ਵਿਚਕਾਰ ਸਿੱਖ ਕੌਮ ਦੀ ਡੁੱਬਦੀ ਬੇੜੀ ਨੂੰ ਨਿਘਰਗ ਤੋਂ ਬਚਾਉਣ ਬਾਰੇ ਗੱਲ ਚੱਲ ਰਹੀ ਸੀ।ਪ੍ਰੋਫੈਸਰ ਸਾਹਿਬ ਦੇ ਕਹਿਣ ਤੇ ਆਪ ਨੇ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ।ਪ੍ਰੀਖਿਆ ਪਾਸ ਕਰਨ ਮਗਰੋਂ ਆਪ ਜੀ ਨੇ ਕਾਲਜ ਦੇ ਪ੍ਰੋਫੈਸਰਾਂ ਸਾਹਮਣੇ ਮਨੁੱਖਤਾ, ਮਨੁੱਖੀ-ਗੁਣਾਂ, ਮਨੁੱਖ਼ੀ-ਜੀਵਨ-ਆਦਰਸ਼ਾਂ ਆਦਿ ਵਿਸ਼ਿਆਂ 'ਤੇ ਕਈ ਲੈਕਚਰ ਕੀਤੇ। ਆਪ ਜੀ ਤੋਂ ਕਾਲਜ ਦਾ ਪ੍ਰਿਸੀਪਲ ਕਾਫੀ ਪ੍ਰਭਾਵਿਤ ਹੋਇਆ ਤੇ ਆਪ ਨੂੰ ਪੱਕੀ ਧਾਰਮਿਕ ਪ੍ਰੋਫੈਸਰ ਦੀ ਨੌਕਰੀ ਦੇ ਦਿੱਤੀ ਤੇ ਉਸ ਤੋਂ ਮਗਰੋਂ ਆਪ ਦੀ ਚਰਚਾ ਚਾਰੇ ਪਾਸੇ ਹੋਣ ਲੱਗੀ।

ਗਿਆਨੀ ਦਿੱਤ ਸਿੰਘ ਦਾ ਜ਼ਿੰਦਗੀ ਵਿੱਚ ਸਭ ਤੋਂ ਵੱਡਾ ਯੋਗਦਾਨ ਸਿੰਘ ਸਭਾ ਲਹਿਰ ਨੂੰ ਆਰੰਭ ਕਰਨਾ ਸੀ। ਜਿਸ ਵਿੱਚ ਅੰਧ-ਵਿਸਵਾਸ਼ਾਂ, ਵਹਿਮਾਂ,ਭਰਮਾਂ ਅਤੇ ਫੋਕੀਆਂ ਰਹੁਰੀਤਾਂ ਤੋਂ ਮੁਕਤ ਕਰਵਾਉਣਾ ਸੀ। ਸਿੰਘ ਸਭਾ ਲਹਿਰ ਦਾ ਪ੍ਰਭਾਵ ਦੂਰ-ਦਰਾਡੇ ਫੈਲਣ ਮਗਰੋਂ ਆਰੀਆਂ ਸਮਾਜ ਵੱਲੋਂ ਇਸ ਦੀ ਵਿਰੋਧਤਾ ਕੀਤੀ ਗਈ। ਸਿੰਘ ਸਭਾਂ ਲਹਿਰ ਦੇ ਬਾਨੀਆਂ ਵਿੱਚੋਂ ਆਪ ਨੇ ਆਰੀਆਂ ਸਮਾਜ ਦੇ ਸਵਾਮੀ ਦਯਾਨੰਦ ਨਾਲ ਧਰਮ ਦੇ ਵਿਸ਼ੇ 'ਤੇ ਬਹਿਸ ਕਰਨ ਲਈ ਟੱਕਰ ਲਈ। ਸੰਨ 1877 ਅਪ੍ਰੈਲ 18 ਨੂੰ ਸਵਾਮੀ ਦਯਾਨੰਦ ਲਹੌਰ ਆਏ ਤਾਂ ਉਨ੍ਹਾਂ ਨੇ ਰਤਨ ਚੰਦ ਦਾਹੜੀਵਾਲੇ ਬਾਗ ਵਿੱਚ ਬਹਿਸਾਂ ਕਰਨੀਆਂ ਸ਼ੁਰੂ ਕਰੀਆ। ਜਿਹੜਾ ਵਿਅਕਤੀ ਸਵਾਮੀ ਦੀ ਗੱਲ ਨਾਲ ਸਹਿਮਤ ਨਹੀ ਸੀ ਹੁੰਦਾ ਉਹ (ਸਵਾਮੀ) ਉਸ ਵਿਅਕਤੀ ਦੀ ਮੂਰਖ ਕਹਿ ਕੇ ਬੇਇੱਜਤੀ ਕਰ ਦਿੰਦਾ ਸੀ। ਸਵਾਮੀ ਦੀ ਬਹਿਸਾਂ ਦੀ ਧੁੰਮਾਂ ਸੁਣ ਕੇ ਆਪ ਜੀ ਨੇ ਸਵਾਮੀ ਨਾਲ ਸ੍ਰਿਸ਼ਟੀ ਦੀ ਰਚਨਾ ਦੇ ਵਿਸ਼ੇ 'ਤੇ ਬਹਿਸ ਕਰਕੇ ਉਸ ਦੇ ਅੰਦਰ ਢੇਰ ਸਾਰ ਪੈਦਾ ਹੋਇਆ ਹੰਕਾਰ ਤੋੜਿਆ।ਇਸ ਸਬੰਧੀ ਆਪਨੇ ਇਕ ਪੁਸਤਕ 'ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ' ਵੀ ਲਿਖੀ।

ਗਿਆਨੀ ਦਿੱਤ ਸਿੰਘ ਜੀ ਨੇ ਜਾਤਪਾਤ, ਵਹਿਮਾਂ-ਭਰਮਾਂ, ਅੰਧ-ਵਿਸਵਾਸ਼ਾਂ ਦੇ ਵਿਸ਼ਿਆਂ 'ਤੇ ਪੁਸਤਕਾਂ, ਪੈਫਲਿਟ ਅਤੇ ਇਸ਼ਤਿਹਾਰ ਛਾਪ ਕੇ ਵੰਡੇ। ਸਿੰਘ ਸਭਾ ਦੇ ਪ੍ਰਚਾਰਕ ਨੇ 'ਖਾਲਸਾ ਅਖਬਾਰ' ਛਾਪਣਾ ਆਰੰਭ

ਬਾਕੀ ਸਫਾ 30 'ਤੇ

# ਯੋਗੀ ਦੇ ਨੁਸਖੇ

ਸਵ: ਖਾਨਦਾਨੀ ਵੈਦ ਹਰਭਜਨ ਸਿੰਘ ਯੋਗੀ

## ਦਿਲ ਦਾ ਰੋਗ

ਅੱਜ ਦਾ ਮਨੁੱਖ ਨਾ ਤਾਂ ਸਮੇਂ ਨਾਲ ਖਾਂਦਾ ਹੈ, ਨਾ ਹੀ ਸੌਂਦਾ ਹੈ ਅਤੇ ਨਾ ਹੀ ਉਠਦਾ ਹੈ, ਕਸਰਤ ਜਾਂ ਸੈਰ ਕਰਨਾ ਤਾਂ ਦੂਰ ਦੀ ਗੱਲ ਹੈ। ਨਾਲ ਹੀ ਹਰ ਵੇਲੇ ਤਨਾਵ, ਚਿੰਤਾ ਅਤੇ ਗੁੱਸੇ ਵਿੱਚ ਰਹਿੰਦਾ ਹੈ। ਇਸੇ ਕਾਰਨ ਮਨੁੱਖ ਦਾ ਸਰੀਰ ਰੋਗਾਂ ਦਾ ਘਰ ਬਣਿਆ ਹੋਇਆ ਹੈ। ਹਰ ਦੂਸਰਾ-ਤੀਸਰਾ ਮਨੁੱਖ ਦਿਲ ਦਾ ਦੌਰੇ, ਮਧੂਮੇਹ, ਉੱਚ ਖੂਨ ਦਾ ਪ੍ਰੈਸ਼ਰ, ਅਧਰੰਗ, ਟੀ.ਬੀ. ਵਰਗੇ ਖਤਰਨਾਕ ਰੋਗਾਂ ਵਿਚੋਂ ਕਿਸੇ ਇਕ ਦਾ ਰੋਗੀ ਹੈ। ਇਸ ਵਾਰ ਅਸੀਂ ਆਪਣੇ ਇਸ ਵਿਸ਼ੇ ਦੇ ਦੌਰਾਨ ਇੱਕ ਅਜਿਹੇ ਖਤਰਨਾਕ ਰੋਗ ਦਿਲ ਦਾ ਰੋਗ (ਹਾਰਟ-ਅਟੈਕ) ਦੇ ਵਿਸ਼ੇ ਵਿੱਚ ਗੱਲ ਕਰਾਂਗੇ। ਇਸ ਰੋਗ ਦੇ ਕਾਰਨਾਂ, ਤੱਥਾਂ ਅਤੇ ਇਲਾਜ ਦੇ ਵਿਸ਼ੇ ਵਿੱਚ ਜਾਣਾਂਗੇ।

**ਕਾਰਨ:** ਇਸ ਰੋਗ ਦਾ ਸਭ ਤੋਂ ਵੱਡਾ ਕਾਰਨ ਨਸਾਂ ਦਾ ਕਠੋਰ ਜਾਂ ਸਖਤ (Atherosclerosis) ਹੋ ਜਾਣਾ ਹੈ। ਨਸਾਂ ਦੇ ਕਠੋਰ ਹੋਣ ਨਾਲ ਖੂਨ ਸੰਘਣਾ ਹੋ ਜਾਂਦਾ ਹੈ ਅਤੇ ਇਸ ਦਾ ਦੌਰਾ ਬੰਦ ਹੋ ਜਾਂਦਾ ਹੈ। ਇਸ ਕਾਰਨ ਦਿਲ ਦੀਆਂ ਮਾਸਪੇਸ਼ੀਆਂ ਜਾਂ ਕਲਾਂ (Endocardium) ਨੂੰ ਆਕਸੀਜਨ ਮਿਲਣੀ ਬੰਦ ਹੋ ਜਾਂਦੀ ਹੈ। ਜੇਕਰ ਜ਼ਿਆਦਾ ਸਮੇਂ ਤੱਕ ਖੂਨ ਤਰਲ ਹੋ ਕੇ ਦੌਰਾ ਨਹੀਂ ਕਰਦਾ ਤਾਂ ਦਿਲ ਦੇ ਜਿਸ ਭਾਗ ਵਿੱਚ ਇਹ ਧਮਨੀ ਖੂਨ ਦੀ ਸਪਲਾਈ ਕਰਦੀ ਹੈ ਉਹ ਹਿੱਸਾ ਪੂਰੀ ਤਰ੍ਹਾਂ ਖਰਾਬ ਹੋ ਜਾਂਦਾ ਹੈ। ਇਸ ਤੋਂ ਇਲਾਵਾ ਸ਼ੂਗਰ, ਖੂਨ ਸੰਘਣਾ ਜ਼ਿਆਦਾ ਚਰਬੀ, ਉੱਚ ਬਲੱਡ ਪ੍ਰੈਸ਼ਰ, ਤੰਬਾਕੂ ਦਾ ਪ੍ਰਯੋਗ ਵੀ ਦਿਲ ਦੇ ਦੌਰੇ ਦਾ ਮੁੱਖ ਕਾਰਨ ਹੈ।

**ਤੱਤਵ:** ਇਸ ਰੋਗ ਦਾ ਸਭ ਤੋਂ ਵੱਡਾ ਤੱਤੂ ਇਹ ਹੈ ਕਿ ਇਸ ਵਿੱਚ ਰੋਗੀ ਨੂੰ ਮੁੱਖ ਤੌਰ ਤੇ ਛਾਤੀ ਦੀ ਮੱਧ ਵਾਲੀ ਹੱਡੀ (Sternum) ਦੇ ਪਿੱਛੇ ਤੇਜ਼ ਦਰਦ ਹੁੰਦਾ ਹੈ। ਫਿਰ ਸੱਜੀ ਬਾਂਹ, ਖੱਬਾ ਮੋਢਾ, ਧੌਣ, ਸਿਰ ਅਤੇ ਜ਼ਬਾੜੇ ਦੀ ਥਾਂ ਤੇ ਦਰਦ ਹੁੰਦਾ ਹੈ। ਕਈ ਵਾਰ ਇਹ ਦਰਦ ਧੁੰਨੀ ਦੇ ਉੱਪਰ ਵਾਲੇ ਭਾਗ ਜਾਂ ਮੌਢੇ ਦੇ ਵਿਚਲੇ ਹਿੱਸੇ ਵਿੱਚ ਹੁੰਦਾ ਹੈ। ਇਹ ਦਰਦ ਨਾ ਬਰਦਾਸ਼ਤ ਅਤੇ ਲੰਬੇ ਸਮੇਂ ਲਈ ਹੁੰਦਾ ਹੈ ਅਤੇ ਜੀਭ ਤੋਂ ਥੱਲੇ ਗੋਲੀ ਰੱਖਣ ਵਾਲੀ ਨਾਕ ਵੀ ਪੂਰੀ ਤਰ੍ਹਾਂ ਠੀਕ ਨਹੀਂ ਹੁੰਦਾ।

**ਕੁੱਝ ਹੋਰ ਤੱਤਵ ਇਸ ਤਰ੍ਹਾਂ ਹਨ:** ਰੋਗੀ ਨੂੰ ਸਾਹ ਚੜ੍ਹਦਾ ਹੈ, ਉਲਟੀਆਂ ਆਉਂਦੀਆਂ ਹਨ ਜਾਂ ਜੀ ਮਚਲਦਾ ਹੈ। ਸਰੀਰ ਤੇ ਨੀਲਾਪਣ (Cyhosis) ਜਾਂ ਪੀਲਾਪਣ (Pallor) ਆ ਜਾਂਦਾ ਹੈ। ਦਿਲ ਦੀ ਧੜਕਣ ਘੱਟ (Bardycardia) ਵੱਧ (Tachycardia) ਜਾਂ ਬੇਠਣ (Aarrhythmias) ਵੀ ਹੋ ਸਕਦਾ ਹੈ।

**ਇਲਾਜ:** ਇਹ ਇਕ ਇਸ ਤਰ੍ਹਾਂ ਦਾ ਰੋਗ ਹੈ ਜਿਸ ਦਾ ਇਲਾਜ ਘਰ ਦੇ ਕਿਸੇ ਵੀ ਨੁਸਖੇ ਨਾਲ ਨਹੀਂ ਕੀਤਾ ਜਾ ਸਕਦਾ ਅਤੇ ਮਰੀਜ਼ ਨੂੰ ਛੇਤੀ ਤੋਂ ਛੇਤੀ ਕਿਸੇ ਨੇੜੇ ਦੇ ਹਸਪਤਾਲ ਵਿੱਚ ਲੈ ਜਾਣਾ ਚਾਹੀਦਾ ਹੈ। ਜਿੱਥੇ ਇਸ ਰੋਗ ਨਾਲ ਜੁੜੀਆਂ ਸਾਰੀਆਂ ਸੁਵੀਧਾਵਾਂ ਪ੍ਰਾਪਤ ਹੋਣ ਅਤੇ ਇਸ ਦੇ ਵਧੀਆ ਡਾਕਟਰ ਵੀ ਮੌਜੂਦ ਹੋਣ। ਲਾਇਕ ਡਾਕਟਰ ਇਸ ਰੋਗ ਨੂੰ ਛੇਤੀ ਸਮਝ ਜਾਂਦੇ ਹਨ। ਦਿਲ ਦੇ ਦੌਰੇ ਦਾ ਪਤਾ ਉਸ ਦੇ ਰੇਖਾ ਚਿੱਤਰ ਰਾਹੀਂ ਲਗਾਇਆ ਜਾਂਦਾ ਹੈ। ਪਹਿਲ਼ੇ ਦੇ 4 ਤੋਂ 6 ਘੰਟੇ ਦਿਲ ਦਾ ਦੌਰਾ ਮਰੀਜਾਂ ਲਈ ਸੁਵਰਣ ਸਮਾਂ (Golden Time) ਮੰਨਿਆ ਜਾਂਦਾ ਹੈ। ਜੇਕਰ ਮਰੀਜ ਇਸ ਦੌਰਾਨ ਹਸਪਤਾਲ ਪੁੱਜ ਜਾਵੇ ਤੇ (ਜਮੇ ਹੋਏ ਖੂਨ) ਨੂੰ ਘੁਲਣ ਵਾਲਾ ਇੰਜੈਕਸ਼ਨ ਸਮੇਂ ਸਿਰ ਲਾ ਦਿੱਤਾ ਜਾਵੇ ਤਾਂ ਮਰੀਜ਼ ਨੂੰ ਖਤਰੇ ਤੋਂ ਬਾਹਰ ਕਢਿਆ ਜਾ ਸਕਦਾ ਹੈ।

**ਦਿਲ ਦੇ ਦੌਰੇ ਤੋਂ ਬਚਾਅ ਲਈ ਧਿਆਨ ਦੇਣ ਯੋਗ ਗੱਲਾਂ:**

1. ਜਦ ਕਦੇ ਛਾਤੀ ਵਿੱਚ ਦਰਦ ਹੋਵੇ ਤਾਂ ਉਸ ਨੂੰ ਅਣਦੇਖਾ ਨਾ ਕਰੋ। ਛੇਤੀ ਤੋਂ ਛੇਤੀ ਈ.ਸੀ.ਜੀ. ਕਰਵਾਉ।
2. ਡਾਕਟਰ ਦੀ ਸਲਾਹ ਤੋਂ ਬਗੈਰ ਉੱਚ ਬਲੱਡ ਪ੍ਰੈਸ਼ਰ ਦੀ ਦਵਾਈ ਬੰਦ ਨਾ ਕਰੋ। ਜਦ ਕਿ ਇਹ ਦਵਾਈ ਪੂਰੀ ਉਮਰ ਵੀ ਖਾਣੀ ਪੈਂਦੀ ਹੈ ਕਿਉਂਕਿ ਇਹ ਉੱਚ ਬਲੱਡ ਪ੍ਰੈਸ਼ਰ ਨੂੰ ਕਾਬੂ ਕਰਦੀ ਹੈ। ਕਈ ਮਰੀਜ਼ ਬੀ.ਪੀ. ਦੀ ਦਵਾਈ ਕਦੀ-ਕਦੀ ਖਾਂਦੇ ਹਨ ਜੋ ਕਿ ਬਿਲਕੁਲ ਗਲਤ ਹੈ। ਇਹ ਬਿਮਾਰੀ (Silent Killer) ਹੈ। ਆਪਣੀ ਮੰਰਜੀ ਨਾਲ ਦਵਾਈ ਖਾਣ ਤੇ ਕਈ ਭਿਆਨਕ ਸਿੱਟੇ ਨਿਕਲ ਸਕਦੇ ਹਨ, ਜਿਵੇਂ ਕਿ ਦਿਲ ਦਾ ਦੌਰਾ।
3. ਦਿਲ ਦੇ ਦੌਰੇ ਦੇ ਮਰੀਜ਼ਾਂ ਨੂੰ ਲੂਣ ਘੱਟ ਖਾਣਾ ਚਾਹੀਦਾ ਹੈ। ਨਮਕ ਦਾ ਇਕ ਕਣ, ਪਾਣੀ ਦੇ 100 ਕਣਾਂ ਨੂੰ ਰੋਕ ਲੈਂਦਾ ਹੈ। ਜਿਸ ਨਾਲ (B.P.) ਬੀ.ਪੀ. ਵੱਧ ਜਾਂਦਾ ਹੈ।

ਬਾਕੀ ਸਫਾ 25 'ਤੇ

# ਰਚਨਾਤਮਕ ਰੇਖਾ ਚਿਤ੍ਰ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਡਾ: ਰਛਪਾਲ ਸਿੰਘ ਬਾਠ

ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦਾ ਸਰਬ-ਸਾਂਝਾ ਗ੍ਰੰਥ ਹੈ। ਭਾਵੇਂ ਹਰ ਧਰਮ ਦੇ ਧਾਰਮਿਕ ਗ੍ਰੰਥ, ਆਪੋ-ਆਪਣੀ ਥਾਂ ਤੇ ਮਹਾਨ ਹਨ, ਪਰ ਜੋ ਸਰਬ ਸ੍ਰੇਸ਼ਟਤਾ, ਸਰਬ-ਸਤਿਕਾਰ, ਪ੍ਰਮਾਣਿਕਤਾ ਅਤੇ ਸਰਬ-ਸਾਂਝੀਵਾਲਤਾ, ਇਸ ਮਹਾਨ ਸ਼ਬਦ-ਗੁਰੂ ਵਿੱਚ ਉਪਲੱਬਧ ਹੈ, ਉਹ ਹੋਰ ਕਿਤੇ ਨਹੀਂ ਲੱਭਦੀ। ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
*ਗੁਰਮੁਖ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥* *(ਅੰਗ 747)*

ਇਸ ਵਿਲੱਖਣ ਗ੍ਰੰਥ ਵਿੱਚ ਛੇ ਗੁਰੂ ਸਾਹਿਬਾਨ, 15 ਭਗਤਾਂ, 11 ਭੱਟਾਂ ਅਤੇ ਚਾਰ ਗੁਰਸਿੱਖਾਂ ਦੀ ਬਾਣੀ ਅੰਕਿਤ ਹੈ। ਇਸ ਮਹਾਨ ਬਾਣੀ ਨੂੰ "ਧੁਰ ਕੀ ਬਾਣੀ", "ਗੋਵਿੰਦ ਕੀ ਬਾਣੀ", "ਖਸਮ ਕੀ ਬਾਣੀ" ਦੇ ਵਿਸ਼ੇਸ਼ਣਾਂ ਨਾਲ ਅਲੰਕ੍ਰਿਤ ਕੀਤਾ ਗਿਆ ਹੈ। ਨਿਰੰਕਾਰ ਵਲੋਂ, ਆਪਣੀ ਇਹ ਧੁਰ ਕੀ ਬਾਣੀ, ਆਪਣੇ ਪਿਆਰਿਆਂ ਦੇ ਮੂੰਹੋਂ ਬੁਲਵਾਈ ਗਈ ਹੈ। ਇਸ ਲਈ ਇਹ ਦੁਨਿਆਵੀ ਕ੍ਰਿਤ ਹੁੰਦੇ ਹੋਏ ਵੀ ਨਿਰੋਲ ਨਿਰੰਕਾਰੀ ਕ੍ਰਿਤ ਹੈ, ਜੋ "ਹਰਿ ਜਨ" ਨੂੰ "ਹਰਿ" ਵਿੱਚ ਅਭੇਦ ਕਰ ਦਿੰਦੀ ਹੈ। ਅਜਿਹੀ ਸਮਰਥਾ ਕੇਵਲ ਇਸ "ਪ੍ਰਭ ਕੀ ਬਾਣੀ" ਵਿੱਚ ਹੀ ਹੈ, ਹੋਰ ਕਿਧਰੇ ਨਹੀਂ ਲੱਭਦੀ।
*ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ* *(ਅੰਗ 628)*
*ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ ਸਾਧੂ ਜਨ ਰਾਮੁ ਰਸਨ ਵਖਾਣੀ ॥* *(ਅੰਗ 192)*
*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥* *(ਅੰਗ 763)*

ਇਸ ਮਹਾਨ ਗੁਰਬਾਣੀ ਅਥਵਾ ਗੁਰੂ ਦੀ ਅਵਾਜ ਵਿੱਚ ਅਥਾਹ ਸ਼ਕਤੀ ਹੈ। ਇਸ ਨੂੰ ਸ਼ਰਧਾ ਭਾਵ ਨਾਲ ਪੜ੍ਹਨ, ਵਿਚਾਰਨ, ਸੁਣਨ ਅਤੇ ਸੁਣਾਉਣ ਵਾਲਾ, ਸਿੱਧੇ ਤੌਰ ਤੇ, ਗੁਰੂ ਸਾਹਿਬ ਨਾਲ ਹੀ ਗੱਲਾਂ ਕਰਦਾ ਹੈ। ਬਾਣੀ ਹੀ ਗੁਰੂ ਹੈ। ਇਹ ਗੁਰੂ ਸਾਹਿਬਾਨ ਦੀ ਆਤਮਾ ਹੈ, ਰੂਹ ਹੈ, ਸਰੀਰ ਹੈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ॥*
*ਗੁਰਬਾਣੀ ਕਹੈ ਸੇਵਕੁ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ ॥* *(ਅੰਗ 982)*

ਇਸ ਮਹਾਨ ਗ੍ਰੰਥ ਦੀ ਸੰਪਾਦਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ, ਜਿਸ ਨੂੰ ਗੁਰਦੁਆਰਾ ਰਾਮਸਰ ਸਾਹਿਬ (ਸ੍ਰੀ ਅੰਮ੍ਰਿਤਸਰ) ਵਿਖੇ ਗੁਰੂ ਜੀ ਨੇ ਇਸ ਦੀ ਸੰਪਾਦਨਾ ਦਾ ਕੰਮ ਸੰਪੂਰਨ ਕਰਕੇ, 17 ਭਾਦੋਂ, ਸੰਮਤ 1661 ਨੂੰ ਇਸ ਦਾ ਪਹਿਲਾ ਪ੍ਰਕਾਸ਼, ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ) ਵਿਖੇ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੀ ਨਵੀਂ ਬੀੜ ਤਿਆਰ ਕਰਵਾ ਕੇ, ਇਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਵੀ ਸੰਮਿਲਤ ਕੀਤਾ। ਆਦਿ-ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਸਨ। ਇਸ ਵਿਸ਼ਾਲ ਮਹਾਨ ਗ੍ਰੰਥ ਦੇ 1430 ਅੰਗ (ਸ਼ੁਪਕ) ਹਨ।

**ਬਾਣੀਕਾਰਾਂ ਦਾ ਵੇਰਵਾ:** ਛੇ ਗੁਰੂ ਸਾਹਿਬਾਨ 1. ਸ੍ਰੀ ਗੁਰੂ ਨਾਨਕ ਦੇਵ ਜੀ 2. ਸ੍ਰੀ ਗੁਰੂ ਅੰਗਦ ਦੇਵ ਜੀ 3. ਸ੍ਰੀ ਗੁਰੂ ਅਮਰਦਾਸ ਜੀ 4. ਸ੍ਰੀ ਗੁਰੂ ਰਾਮਦਾਸ ਜੀ 5. ਸ੍ਰੀ ਗੁਰੂ ਅਰਜਨ ਦੇਵ ਜੀ 6. ਸ੍ਰੀ ਗੁਰੂ ਤੇਗ ਬਹਾਦਰ ਜੀ।

**ਪੰਦਰਾਂ ਭਗਤ:** 1. ਭਗਤ ਕਬੀਰ ਜੀ 2. ਭਗਤ ਨਾਮਦੇਵ ਜੀ 3. ਭਗਤ ਰਵਿਦਾਸ ਜੀ 4. ਭਗਤ ਤ੍ਰਿਲੋਚਨ ਜੀ 5. ਭਗਤ ਧੰਨਾ ਜੀ 6. ਭਗਤ ਬੇਣੀ ਜੀ 7. ਭਗਤ ਸੇਖ ਫਰੀਦ ਜੀ 8. ਭਗਤ ਜੈ ਦੇਵ ਜੀ 9. ਭਗਤ ਭੀਖਣ ਜੀ 10. ਭਗਤ ਸੈਣ ਜੀ 11. ਭਗਤ ਸੂਰਦਾਸ ਜੀ 12. ਭਗਤ ਪੀਪਾ ਜੀ 13. ਭਗਤ ਸਧਨਾ ਜੀ 14. ਭਗਤ ਪਰਮਾਨੰਦ ਜੀ 15. ਭਗਤ ਰਾਮਾਨੰਦ ਜੀ

**ਚਾਰ ਗੁਰਸਿੱਖ:** 1. ਭਾਈ ਮਰਦਾਨਾ ਜੀ 2. ਬਾਬਾ ਸੁੰਦਰ ਜੀ 3. ਭਾਈ ਸੱਤਾ ਜੀ 4. ਭਾਈ ਬਲਵੰਤ ਜੀ।

**ਭੱਟ (ਗਿਆਰਾਂ)**: 1. ਸ੍ਰੀ ਕਲਸਹਰ ਜੀ (53 ਸ਼ਬਦ) 2. ਸ੍ਰੀ ਮਥੁਰਾ ਜੀ (14 ਸ਼ਬਦ) 3. ਸ੍ਰੀ ਗਯੰਦ ਜੀ (13 ਸ਼ਬਦ) 4. ਸ੍ਰੀ ਨਲ ਜੀ (16 ਸ਼ਬਦ) 5. ਸ੍ਰੀ ਕੀਰਤ ਜੀ (9 ਸ਼ਬਦ) 6. ਸ੍ਰੀ ਜਾਲਪ ਜੀ (5 ਸ਼ਬਦ) 7. ਸ੍ਰੀ ਬਲ ਜੀ (5 ਸ਼ਬਦ)

8. ਸ੍ਰੀ ਸਲ੍ਹ ਜੀ (3 ਸ਼ਬਦ) 9. ਸ੍ਰੀ ਭਿੱਖਾ ਜੀ (2 ਸ਼ਬਦ), 10. ਸ੍ਰੀ ਹਰਬੰਸ ਜੀ (2 ਸ਼ਬਦ) 11. ਸ੍ਰੀ ਭਲ੍ਹ ਜੀ (1 ਸ਼ਬਦ)

ਭੱਟ-ਬਾਣੀ ਦੇ ਸਵਈਆਂ ਦੀ ਕੁੱਲ ਗਿਣਤੀ 123 ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ 1398 ਤੋਂ 1408 ਤੱਕ ਅੰਕ੍ਰਿਤ ਹੈ। ਭੱਟਾਂ ਨੇ ਪਹਿਲੀ ਪਾਤਸ਼ਾਹੀ ਤੋਂ ਪੰਜਵੀਂ ਪਾਤਸ਼ਾਹੀ ਤੱਕ ਦੀ ਉਸਤਤੀ ਗਾਇਨ ਕੀਤੀ ਹੈ।

**ਰਾਗ:** ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੀ ਗੁਰਬਾਣੀ 31 ਰਾਗਾਂ ਵਿੱਚ ਹੈ। ਇਨ੍ਹਾਂ ਰਾਗਾਂ ਦੇ ਨਾਮ ਇਸ ਪ੍ਰਕਾਰ ਹਨ 1. ਸ੍ਰੀ ਰਾਗ 2. ਰਾਗ ਗਉੜੀ 3. ਰਾਗ ਆਸਾ 4. ਰਾਗ ਗੂਜਰੀ 5. ਰਾਗ ਬਿਹਾਗੜਾ 6. ਰਾਗ ਦੇਵਗੰਧਾਰੀ 7. ਰਾਗ ਵਡਹੰਸ 8. ਰਾਗ ਸੋਰਠਿ 9. ਰਾਗ ਧਨਾਸਰੀ 10. ਰਾਗ ਟੋਡੀ 11. ਰਾਗ ਜੈਤਸਰੀ 12. ਰਾਗ ਤਿਲੰਗ 13. ਰਾਗ ਬੈਰਾੜੀ 14. ਰਾਗ ਸੂਹੀ 15. ਰਾਗ ਬਿਲਾਵਲ 16. ਰਾਗ ਗੋਂਡ 17. ਰਾਗ ਰਾਮਕਲੀ 18. ਰਾਗ ਨਰ ਨਾਰਾਇਣ 19. ਰਾਗ ਮਾਲੀ ਗਉੜਾ 20. ਰਾਗ ਮਾਰੂ 21. ਰਾਗ ਤੁਖਾਰੀ 22. ਰਾਗ ਕੇਦਾਰਾ 23. ਰਾਗ ਭੈਰਉ 24. ਰਾਗ ਬਸੰਤ 25. ਰਾਗ ਸਾਰੰਗ 26. ਰਾਗ ਮਲਾਰ 27. ਰਾਗ ਕਾਨੜਾ 28. ਰਾਗ ਕਲਿਆਣ 29. ਰਾਮ ਮਾਝ 30. ਰਾਗ ਪ੍ਰਭਾਤੀ 31. ਰਾਗ ਜੈਜਾਵੰਤੀ।

**ਰਚਨਾ ਜੁਗਤਾਂ:** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਬ੍ਰਹਮ ਕੇਂਦ੍ਰਿਤ ਹੈ। ਲੋਕ-ਕਲਿਆਣ ਦੀ ਦ੍ਰਿਸ਼ਟੀ ਨਾਲ ਇਸ ਦੇ ਰਚਨਹਾਰਿਆਂ ਵਲੋਂ ਮਨੁੱਖ ਨੂੰ ਸਹੀ ਇਨਸਾਨ ਬਣਾਉਣ ਲਈ, ਬਹੁਮ ਸਾਰੀਆਂ ਰਚਨਾ ਜੁਗਤਾਂ ਦੀ ਵਰਤੋਂ ਕੀਤੀ ਹੈ। ਪ੍ਰਮੁੱਖ ਜੁਗਤੀ ਦੇ ਅੰਤਰਗਤ ਇਹ ਲੋਕਿਕਤਾ ਨੂੰ ਅਗਰ ਭੂਮੀ ਵਿੱਚ ਰੱਖ ਕੇ, ਉਸ ਦੀ ਪਿੱਠ-ਭੂਮੀ ਵਿੱਚ ਨਿਰੋਲ ਅਧਿਆਤਮਿਕ ਸੰਦੇਸ਼ ਦਿੱਤਾ ਗਿਆ ਹੈ। ਇਸ ਵਿੱਚ ਬਹੁਤ ਸਾਰੀਆਂ ਲੋਕਯਾਨਿਕ ਜੁਗਤਾਂ ਅਤੇ ਵਿਭਿੰਨ ਪ੍ਰਕਾਰੀ ਲੋਕ-ਕਾਵਿ-ਰੂਪਾਂ ਦਾ ਵੀ ਪ੍ਰਯੋਗ ਕੀਤਾ ਗਿਆ ਹੈ। ਪਿਆਰ, ਭੈ, ਦ੍ਰਿਸ਼ਟਾਂਤ, ਦੁਹਰਾਉ, ਪ੍ਰੇਰਣਾ, ਉੱਦਮ, ਉਤਸ਼ਾਹ ਆਦਿ ਜੁਗਤਾਂ ਰਾਹੀਂ ਅਧਿਆਤਮਿਕ ਸੰਦੇਸ਼ ਸੰਚਾਰਿਤ ਕੀਤਾ ਗਿਆ ਹੇ।

ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਿਰੋਲ ਬ੍ਰਹਮ ਦੀ ਵੀਚਾਰ ਹੈ। ਜਿਸ ਨੂੰ ਪੜ੍ਹਨ, ਸੁਣਨ ਅਤੇ ਵਿਚਾਰਨ ਵਾਲਾ ਮਨੁੱਖ "ਮੋਖ ਦੁਆਰ" ਦੀ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ। ਅਰਥਾਤ "ਬਾਣੀ ਗੁਰੂ" ਮਨੁੱਖ ਨੂੰ "ਗੁਰੂ" ਨਾਲ ਇੱਕ ਮਿੱਕ (ਅਭੇਦ) ਕਰਨ ਦੀ ਸਮਰਥਾ ਰੱਖਦੀ ਹੈ।

*ਲੋਕ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ-ਬੀਚਾਰ ॥ (ਅੰਗ 335)*

*ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ" (ਅੰਗ 1275)*

----0----

ਸਫਾ 23 ਦਾ ਬਾਕੀ

ਅਚਾਰ-ਪਾਪੜ, ਦੇਸੀ ਘਿਉ, ਮੱਖਣ, ਤਲੀਆਂ ਚੀਜ਼ਾਂ, ਮੀਟ, ਅੰਡੇ ਇਨ੍ਹਾਂ ਤੋਂ ਪ੍ਰਹੇਜ਼ ਰੱਖਣਾ ਚਾਹੀਦਾ ਹੈ।

4. ਸ਼ੂਗਰ ਦੇ ਮਰੀਜ਼ਾਂ ਨੂੰ ਆਪਣੇ ਖਾਣ-ਪੀਣ ਦੇ ਵਿਸ਼ੇ ਵਿੱਚ ਜ਼ਰੂਰ ਸਾਵਧਾਨ ਰਹਿਣਾ ਚਾਹੀਦਾ ਹੈ। ਲੰਬੀ ਅਤੇ ਹਲਕੀ ਕਸਰਤ ਵੀ ਲਾਭਮੰਦ ਸਾਬਤ ਹੁੰਦੀ ਹੈ।
5. ਫੇਫੜੇ ਅਤੇ ਜਿਗਰ ਦੀਆਂ ਬਿਮਾਰੀਆਂ ਹੋਣ ਤੋਂ ਖ਼ੂਨ ਵਿੱਚ ਚਰਬੀ ਦੀ ਮਾਤਰਾ ਵੱਧ ਜਾਂਦੀ ਹੈ। ਇਸ ਲਈ ਸਮੇਂ-ਸਮੇਂ ਤੇ ਆਪਣੇ ਖ਼ੂਨ ਵਿੱਚ ਚਰਬੀ ਦੀ ਜਾਂਚ ਕਰਵਾਉਂਦੇ ਰਹਿਣਾ ਚਾਹੀਦਾ ਹੈ।
6. ਜ਼ਿਆਦਾ ਸ਼ਰਾਬ ਪੀਣ ਅਤੇ ਤੰਬਾਕੂ ਖਾਣ ਨਾਲ ਵੀ ਦਿਲ ਦਾ ਦੌਰਾ ਹੋਣ ਦੇ ਅਸਾਰ ਵੱਧ ਜਾਂਦੇ ਹਨ। ਇਸ ਲਈ ਸ਼ਰਾਬ ਅਤੇ ਤੰਬਾਕੂ ਦਾ ਸੇਵਨ ਨਹੀਂ ਕਰਨਾ ਚਾਹੀਦਾ ਹੈ। ਇਸ ਬਿਮਾਰੀ ਦੇ ਦੌਰਾਨ ਲਾਇਕ ਡਾਕਟਰ ਦੀ ਸਲਾਹ ਲੈਣੀ ਤੇ ਨਸ਼ਾ ਨਹੀਂ ਕਰਨਾ ਚਾਹੀਦਾ ਹੈ। ਡਾਕਟਰ ਕੋਲ ਜਾਣ ਲਗਿਆਂ ਆਪਣੀ ਬਿਮਾਰੀ ਦਾ ਪੂਰਾ ਵੇਰਵਾ ਨਾਲ ਲੈ ਕੇ ਜਾਓ।

**ਆਯੁਰਵੈਦਿਕ ਇਲਾਜ:** ਦਿਲ ਦੇ ਰੋਗੀਆਂ ਲਈ ਅਰਜੁਨਛਾਲ ਨਾਲ ਬਣਾਈ ਗਈ ਦਵਾਈ ਬਹੁਤ ਹੀ ਫਾਇਦੇਮੰਦ ਹੈ।

10 ਗ੍ਰਾਮ ਅਰਜੁਨਛਾਲ ਦਾ ਕਾੜ੍ਹਾ ਤਿਆਰ ਕਰਨ ਲਈ ਇਕ ਗਲਾਸ ਦੁੱਧ ਅਤੇ ਇਕ ਗਲਾਸ ਪਾਣੀ ਦੀ ਲੋੜ ਹੈ। ਤਿੰਨਾਂ ਨੂੰ ਮਿਲਾਕੇ ਮੱਠੀ ਲੋ ਤੇ ਰੱਖ ਦਿਉ। ਜਦੋਂ ਇਸ ਤੱਤਵ ਦਾ ਇਕ ਗਲਾਸ ਬਾਕੀ ਰਹਿ ਜਾਵੇ ਤਾਂ ਉਸ ਨੂੰ ਅੱਗ ਤੋਂ ਲਾਹ ਲਉ। ਠੰਡਾ ਹੋਣ ਤੇ ਛਾਣ ਲਉ ਅਤੇ ਫਿਰ ਪੀ ਲਉ। ਇਸ ਕਾੜ੍ਹੇ ਦਾ ਸੇਵਨ ਸਵੇਰੇ ਖਾਲੀ ਪੇਟ ਕਰਨਾ ਚਾਹੀਦਾ ਹੈ। ਕਾੜ੍ਹਾ ਪੀਣ ਤੋਂ ਇਕ ਘੰਟੇ ਤੱਕ ਕੁੱਝ ਹੋਰ ਨਹੀਂ ਖਾਣਾ ਚਾਹੀਦਾ। ਇਸ ਦਵਾਈ ਦਾ ਉਪਯੋਗ ਕਰਨ ਨਾਲ ਦਿਲ ਵਿੱਚ ਆਈਆਂ ਸਾਰੀਆਂ ਰੁਕਾਵਟਾਂ ਦੂਰ ਹੋ ਜਾਂਦੀਆਂ ਹਨ। ***ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:***

***99140-00365, 93570-00019***

----0----

# ਵਹਿ ਪ੍ਰਗਟਿਓ ਮਰਦ ਅਗੰਮੜਾ

ਡਾ. ਸਾਹਿਬ ਸਿੰਘ ਅਰਸ਼ੀ

ਗੁਰੂ ਨਾਨਕ ਦੇਵ ਜੀ ਦੀ ਦੱਸਵੀਂ ਜੋਤ ਗੁਰੂ ਗੋਬਿੰਦ ਸਿੰਘ ਨੂੰ 'ਮਰਦ ਅਗੰਮੜਾ' ਕਰ ਕੇ ਯਾਦ ਕੀਤਾ ਜਾਂਦਾ ਹੈ।ਜਿਥੇ ਆਪ ਨੂੰ ਸੰਤ- ਸਿਪਾਹੀ ਕਿਹਾ ਜਾਂਦਾ ਹੈ ਉਥੇ ਭਾ. ਨੰਦ ਲਾਲ ਗੋਯਾ ਨੇ 'ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ' ਬਿਆਨਿਆ ਹੈ । ਇਸ 'ਮਰਦ ਅਗੰਮੜੇ' ਦੀ ਗਾਥਾ ਵਚਿੱਤਰ ਹੈ ।

ਸਤਾਰ੍ਹਵੀਂ ਸਦੀ ਵਿੱਚ ਧਰਤੀ ਤੇ ਲੋਕਾਈ ਦਾ ਮਾਰਗ ਦਰਸ਼ਨ ਕਰਨ ਆਏ ਗੁਰੂ ਗੋਬਿੰਦ ਸਿੰਘ ਜੀ ਨੇ ਪਟਨੇ (ਬਿਹਾਰ) ਵਿਚ ਅਵਤਾਰ ਧਾਰਿਆ । ਇੱਥੇ ਆਪ ਵੱਲੋਂ ਕੀਤੇ ਗਏ ਭਾਂਤ-੨ ਦੇ ਚੋਜਾਂ ਦਾ ਹੈਰਾਨੀਜਨਕ ਸੰਖੇਪ ਬਿਆਨ ਉੱਲੇਖਨੀਯ ਹੈ । ਬਾਲਕ ਗੋਬਿੰਦ ਨੇ ਬਚਪਨ ਦੇ ਛੇ ਸਾਲ ਪਟਨੇ ਵਿਚ ਗੁਜ਼ਾਰੇ । ਇੱਥੇ ਹੀ ਆਪਣੇ ਸਾਥੀਆਂ ਨਾਲ ਖੇਡਾਂ ਖੇਡੀਆਂ ਅਤੇ ਅਦਭੁੱਤ ਚੋਜ ਵਰਤਾਏ । ਇਸੇ ਸਥਾਨ ਤੇ ਹੀ ਹਰਿਆਂਣਾ ਪ੍ਰਾਂਤ ਦਾ ਰਹਿਣ ਵਾਲਾ ਪੀਰ ਭੀਖਣ ਸ਼ਾਹ ਆਪ ਦੀ ਪਰਖ ਕਰਨ ਲਈ ਦੋ ਕੁੱਜੀਆਂ ਲੈ ਕੇ ਆਇਆ । ਬਾਲਕ ਗੋਬਿੰਦ ਨੇ ਦੋਵੇਂ ਕੁੱਜੀਆਂ ਤੇ ਹੱਥ ਰੱਖ ਕੇ ਹਿੰਦੂ - ਮੁਸਲਮਾਨ ਦਾ ਸਮਾਨਤਾ ਭਾਵ ਦਰਸ਼ਾਇਆ । ਉਥੋਂ ਦੇ ਰਾਜੇ ਫਤਿਹ ਚੰਦ ਮੈਨੀ ਦੇ ਘਰ ਸੰਤਾਨ ਨਾ ਹੋਣ ਕਾਰਨ ਉਹ ਪਰੇਸ਼ਾਨ ਸੀ । ਇਹ ਜਾਣਦਿਆਂ ਆਪ ਰਾਣੀ ਪਾਸ ਜਾ ਕੇ ਉਸ ਦੇ ਪੁੱਤਰ ਬਣ ਕੇ ਸੰਸਾਰਕ ਪਿੱਤਰੀ ਇੱਛਾਵਾਂ ਤੋਂ ਮੁਕਤ ਕੀਤਾ । ਇਸ ਪਰਕਾਰ ਦੇ ਚੋਜ ਕਰਦੇ ਇੱਕ ਦਿਨ ਆਪਣਾ ਸੋਨੇ ਦਾ ਕੰਗਣ ਗੰਗਾ ਨਦੀ ਵਿਚ ਡੇਗ ਆਏ । ਮਾਤਾ ਜੀ ਦੇ ਪੁੱਛਣ ਤੇ ਉਨ੍ਹਾਂ ਨੂੰ ਨਾਲ ਲਿਜਾ ਕੇ ਦੂਸਰਾ ਕੰਗਣ ਵੀ ਉਥੇ ਨਦੀ ਵਿਚ ਸੁੱਟ ਕੇ ਸੰਸਾਰਿਕ ਮਾਇਆ ਪ੍ਰਤੀ ਆਪਣੀ ਨਿਰਲੇਪਤਾ ਦਰਸ਼ਾਈ ।ਪਟਨੇ ਤੋਂ ਆਨੰਦਪੁਰ ਜਾਂਦਿਆਂ ਰਸਤੇ ਵਿਚ ਆਪਣੇ ਨਾਨਕੇ ਘਰ ਲਖਨੌਰ ( ਜ਼ਿਲਾ ਅੰਬਾਲਾਂ) ਵੀ ਠਹਿਰੇ ਜਿੱਥੇ ਹੁਣ ਗੁਰਦਵਾਰਾ ਲਖਨੌਰ ਸਾਹਿਬ ਸਥਿੱਤ ਹੈ । ਇੱਥੋਂ ੭-੮ ਕਿ. ਮੀ. ਦੀ ਦੂਰੀ ਤੇ ਗੁਰਦਵਾਰਾ ਗੇਂਦਸਰ ਸਾਹਿਬ ਹੈ। ਬਾਲਕ ਗੋਬਿੰਦ ਨਾਨਕੇ ਘਰ ਰਹਿੰਦਿਆਂ ਹੋਇਆਂ ਆਪਣੇ ਸਾਥੀਆਂ ਨਾਲ ਇੱਥੇ ਗੇਂਦ ਤੇ ਹੋਰ ਖੇਡਾਂ ਖੇਡਦੇ ਰਹੇ ਸਨ । ਇੱਥੋਂ ਹੀ ਆਪ ਆਨੰਦਪੁਰ ਸਾਹਿਬ ਪਿਤਾ ਪਾਸ ਪੁੱਜੇ। ਇੱਥੇ ਰਹਿ ਕੇ ਆਪ ਦੇ ਵਰਤਾਏ ਚੋਜਾਂ ਦਾ ਇਤਿਹਾਸ ਹੈਰਾਨਕੁਨ ਅਤੇ ਰੌਂਗਟੇ ਖੜੇ ਕਰ ਦੇਣ ਵਾਲਾ ਹੈ ।ਔਰੰਗਜ਼ੇਬ ਦਿੱਲੀ ਦੇ ਬਾਦਸ਼ਾਹ ਦੀਆਂ ਨੀਤੀਆਂ ਤੋਂ ਪਰੇਸ਼ਾਨ ਜਦੋਂ ਕਸ਼ਮੀਰੀ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ ਪਿਤਾ ਗੁਰੂ ਤੇਗਬਹਾਦਰ ਪਾਸ ਆਪਣੇ ਧਰਮ ਨੂੰ ਬਚਾਉਣ ਦੀ ਫਰਿਯਾਦ ਲੈ ਕੇ ਆਏ ਤਾਂ ਆਪ ਨੇ ਤਤਕਾਲ ਹੀ ਪਿਤਾ ਨੂੰ ਉਨ੍ਹਾਂ ਦੀ ਰੱਖਿਆ ਹੇਤੂ ਦਿੱਲੀ ਵੱਲ ਤੋਰਿਆ । ਇਹ ਲੋਕਾਈ ਲਈ ਪਿਤਾ ਦੀ ਕੁਰਬਾਨੀ ਆਪ ਦਾ ਹੀ ਚੋਜ ਸੀ। ਆਪ ਦਾ ਅਗਲੇਰਾ ਕਦਮ ਸਮੇਂ ਦੀ ਨਬਜ਼ ਨੂੰ ਭਾਪਦਿਆਂ ਸ਼ਕਤੀਹੀਣ ਹੋ ਚੁੱਕੀ ਮੁਰਦਾ ਕੌਮ ਨੂੰ ਸਵੈਰਖਿਆ ਲਈ ਤਿਆਰ ਕਰਨਾ ਸੀ । ਇਸ ਮਨੋਰਥ ਦੀ ਪੂਰਤੀ ਲਈ ੧੬੯੯ ਈ. ਨੂੰ ਸੰਗਤਾਂ ਦੇ ਭਰੇ ਇੱਕਠ ਵਿਚ ਪਹਿਲਾਂ ਪੰਜ ਪਿਆਰਿਆਂ ਦੀ ਚੋਣ ਕਰਕੇ ਉਨ੍ਹਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ ਅਤੇ ਆਪ ਉਨ੍ਹਾਂ ਤੋਂ ਅੰਮ੍ਰਿਤ ਛਕਿਆ ।ਇਸ ਪਰਕਾਰ ਖਾਲਸਾ ਪੰਥ ਸਾਜਣ ਦੀ ਨਿਵੇਕਲੀ ਨੀਂਹ ਰੱਖੀ । ਇਹ ਇੱਕ ਵਚਿੱਤਰ ਇਤਿਹਾਸਕ ਕਦਮ ਸੀ। ਗੁਰੂ- ਚੇਲੇ ਦੀ ਪਰੰਪਰਾ ਨੂੰ ਵੀ ਆਪ ਨੇ ਹੀ ਪਰਿਪੱਕ ਕੀਤਾ । ਆਪ ਨੇ ਤਲਵਾਰ ਨੂੰ ਸ਼ਕਤੀ ਵੱਜੋਂ ਅਤੇ ਆਤਮ ਰਖਿਆ ਲਈ ਜਾਇਜ਼ ਠਹਿਰਾਂਦਿਆਂ ਕਿਹਾ :-

*ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜਸ਼ਤ ।*
*ਹਲਾਲ ਅਸਤੁ ਬੁਰਦਨ ਬਸ਼ਮਸ਼ੀਰ ਦਸਤ ।*

*(ਭਾਵ ਜਦੋਂ ਸਭ ਹੀਲੇ ਬੇਕਾਰ ਹੋ ਜਾਣ ਤਾਂ ਉਸ ਸਮੇਂ ਤਲਵਾਰ ਚੁੱਕਣੀ ਜਾਇਜ਼ ਹੈ)*

ਕਲਗੀਆਂ ਵਾਲੇ ਦੇ ਖਾਲਸੇ ਦੀ ਅੱਡਰੀ ਹੀ ਦਿੱਖ ਤੇ ਪਹਿਚਾਣ ਸੀ ਜਿਸ ਬਾਰੇ ਕਿਹਾ ਗਿਆ ਹੈ:-

ਸਰ ਫਰੋਸ਼ੀ ੧, ਸਰ ਬੁਲੰਦੀ ੨, ਅਨਕਸਾਰੀ ੩,ਆਸ਼ਤੀ ੪ ।
ਇਨਹੀ ਕੀ ਯਕਜਾਈ ੫ ਕਾ ਤੋ ਨਾਮ ਹੈ ਇਕ ਖਾਲਸਾ ।
(੧. ਸਿਰ ਵਾਰਨਾ ੨. ਸਿਰ ਉੱਚਾ ਰੱਖਣਾ ੩. ਹਲੀਮੀ ੪. ਮਿੱਤ੍ਰਤਾ ੫. ਇੱਕ ਥਾਂ ਹੋਣਾ )

ਗੁਰੂ ਜੀ ਦੇ ਇਨ੍ਹਾਂ ਚੋਜਾਂ ਤੋਂ ਅਤੇ ਵਧ ਰਹੀ ਲੋਕ ਪ੍ਰਿਯਤਾ ਤੋਂ ਪਹਾੜੀ ਰਾਜੇ ਆਪ ਨਾਲ ਈਰਖਾ ਕਰਨ ਲੱਗੇ । ਆਪ ਨੇ ਕਿਸੇ ਦੀ ਈਨ ਨਾ ਮੰਨ ਕੇ ਸਭ ਨੂੰ ਅਣਖ ਨਾਲ ਜੀਣਾ ਸਿਖਾਇਆ । ਸਭ ਤੋਂ ਵੱਡਾ ਕਦਮ ਆਪ ਵੱਲੋਂ ਨੀਵਿਆਂ ਨੂੰ ਉੱਚੇ ਚੁੱਕਣਾ ਤੇ ਗਲੇ ਲਾਉਣਾ ਸੀ । ਆਪ ਦਾ ਕਹਿਣਾ ਸੀ :-

*ਇਨ ਗਰੀਬ ਸਿਖਨ ਕੋ ਦੇਉ ਪਾਤਸ਼ਾਹੀ ।*
*ਯਹਿ ਯਾਦਿ ਰਖੈਂ ਹਮਰੀ ਗੁਰਿਆਈ ।*

ਆਪ ਤਾਂ ਆਏ ਹੀ ਧਰਮ ਦੀ ਰੱਖਿਆ ਕਰਨ ਵਾਸਤੇ ਸਨ ।

*ਧਰਮ ਚਲਾਵਨ ਸੰਤ ਉਬਾਰਨ ।*
*ਦੁਸ਼ਟ ਸਭਨ ਕੋ ਮੂਲ ਉਪਾਰਨ ।*
(ਬਚਿੱਤ੍ਰ ਨਾਟਕ)

ਆਪਣੇ ਕਾਰਜ ਦੀ ਪੂਰਤੀ ਲਈ ਜਿੱਥੇ ਮਾਤਾ-ਪਿਤਾ ਨੂੰ ਵਾਰਿਆ ਉੱਥੇ ਆਪਣੇ ਚਾਰ ਸਾਹਿਬਜ਼ਾਦਿਆਂ ਨੂੰ ਵੀ ਇਸ ਧਰਮ ਕੁੰਡ ਵਿਚ ਆਹੂਤੀ ਪਾ ਕੇ ਨਿਛਾਵਰ ਕਰਦਿਆਂ ਪਰਮਾਤਮਾ ਦਾ ਸ਼ੁਕਰਾਨਾ ਕੀਤਾ।ਮਾਤਾ ਜੀ ਦੇ ਆਪ ਨੂੰ ਪੁੱਤਰਾਂ ਬਾਰੇ ਪੁੱਛਣ ਤੇ ਇਹੋ ਹੀ ਕਿਹਾ : -

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ।*
*ਚਾਰ ਮੂਏ ਤੋ ਕਿਆਂ ਭਇਆ ਜੀਵਤ ਕੲੀ ਹਜ਼ਾਰ ।*

ਸਾਰੇ ਪਰਿਵਾਰ ਨੂੰ ਕੁਰਬਾਨ ਕਰਕੇ ਉਸ 'ਮਿੱਤਰ' ਪਿਆਰੇ ਦਾ ਸ਼ੁਕਰਾਨਾ ਕਰਨ ਵਾਲਾ ਗੁਰੂ ਗੋਬਿੰਦ ਹੀ ਹੋ ਸਕਦਾ ਹੈ । ਇੱਥੇ ਹੀ ਬੱਸ ਨਹੀ ਆਪ ਨੇ ਹਮੇਸ਼ਾ ਆਪਣੇ ਆਪ ਨੂੰ ਦਾਸ ਭਾਵ ਵਿਚ ਰੱਖਦਿਆਂ ਆਪਣੀ ਮਹਿੰਮਾ ਨਹੀਂ ਕਰਵਾਈ ਸਗੋਂ ਇਹੋ ਹੀ ਕਿਹਾ :-

*ਮੈਂ ਹੋ ਪਰਮ ਪੁਰਖ ਕਾ ਦਾਸਾ ।*
*ਦੇਖਣ ਆਯੋ ਜਗਤ ਤਮਾਸ਼ਾ ।*
(ਬਚਿੱਤ੍ਰ ਨਾਟਕ)

ਗੁਰਮਤਿ ਦੇ ਪ੍ਰਸਿੱਧ ਲਿਖਾਰੀ ਭਾ. ਗੁਰਦਾਸ ਸਿੰਘ (ਦੂਜੇ) ਜੀ ਨੇ ਆਪ ਦੀ ਉਸਤਤਿ ਕਰਦਿਆਂ ਇਸ ਪਰਕਾਰ ਬਿਆਨਿਆ ਹੈ : -

*ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ।*
*ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।*

ਜਿੱਥੇ ਆਪ ਨੇ ਵੈਰੀਆਂ ਦਾ ਟਾਕਰਾ ਕਰ ਕੇ ਉਨ੍ਹਾਂ ਦੀਆਂ ਹਜ਼ਾਰਾਂ - ਲੱਖਾਂ ਦੀ ਗਿਣਤੀ ਵਿਚ ਫੌਜਾਂ ਨੂੰ ਲਲਕਾਰ ਕੇ ਭਾਜੜਾਂ ਪਾਈਆਂ ਉੱਥੇ ਔਰੰਗਜ਼ੇਬ ਵਰਗੇ ਨਿਰਦਈ ਬਾਦਸ਼ਾਹ ਨੂੰ ਵੀ ਉਸ ਦੇ ਕੀਤੇ ਜੁਲਮਾਂ ਬਾਰੇ ਨਿਰਸੰਕੋਚ 'ਜ਼ਫਰਨਾਮੇ' ਵਿਚ ਲਿਖ ਭੇਜਿਆ । ਗੁਰੂ ਗੋਬਿੰਦ ਸਿੰਘ ਜੀ ਨੇ ਵੈਰੀਆਂ ਦਾ ਨਾਸ਼ ਕਰਨ ਲਈ ਯੁੱਧ ਹੀ ਨਹੀਂ ਕੀਤੇ ਸਗੋਂ ਪਾਉਂਟਾ ਸਾਹਿਬ (ਹਿਮਾਚਲ ਪ੍ਰਦੇਸ਼) ਰਹਿੰਦਿਆਂ ਆਪ ਦੇ ਦਰਬਾਰ ਵਿਚ ੫੨ ਕਵੀ ਰਹਿੰਦੇ ਸਨ ਜੋ ਸਾਹਿਤ ਰਚਨਾ ਕਰਦੇ ਸਨ। ਆਪ ਜਿੱਥੇ ਆਪਣੀ ਰਚਨਾ ਕਰਦੇ ਉਥੇ ਕਵੀਆਂ ਦੀਆਂ ਰਚਨਾਵਾਂ ਸੁਣ ਕੇ ਉਨ੍ਹਾਂ ਨੂੰ ਪ੍ਰੋਤਸਾਹਿਤ ਵੀ ਕਰਦੇ । ਆਨੰਦਪੁਰ ਸਾਹਿਬ ਨੂੰ ਛੱਡਣ ਵੇਲੇ ਬਹੁਤ ਸਾਰਾ ਸਾਹਿਤ ਸਿਰਸਾ ਨਦੀ ਦੀ ਭੇਂਟ ਚੜ੍ਹ ਕੇ ਨਸ਼ਟ ਹੋ ਗਿਆ ਸੀ । ਜਦੋਂ ਗੁਰੂ ਜੀ ਦਮਦਮਾ ਸਾਹਿਬ (ਪੰਜਵਾਂ ਤਖਤ) ਬਿਰਾਜਮਾਨ ਸਨ ਤਾਂ ਇੱਥੇ ਰਹਿ ਕੇ ਆਪ ਨੇ ਬਹੁਤ ਸਾਰੀ ਸਾਹਿਤ ਰਚਨਾ ਕਰਵਾਈ ਅਤੇ ਆਪਣੀ ਬਾਣੀ ਵੀ ਰਚੀ। ਇਸ ਸਥਾਨ ਨੂੰ ਕਲਮਸਰ ਸਾਹਿਬ ਕਿਹਾ ਜਾਂਦਾ ਹੈ ।ਇਸ ਪਰਕਾਰ ਦੇ ਅਨੇਕਾਂ ਚੋਜ ਵਰਤਾਉਂਦੇ ਆਪ ਨੰਦੇੜ (ਮਹਾਂਰਾਸ਼ਟਰਾ) ਦੀ ਧਰਤੀ ਤੇ ਪੁੱਜੇ ਜਿੱਥੇ ਬੰਦੇ ਬੈਰਾਗੀ ਨੂੰ (ਪੁੱਣਛ-ਰਾਜੋਰੀ ਦਾ ਜੰਮਪਲ) ਗੁਰਸਿੱਖ ਸਜਾ ਕੇ ਆਪਣੇ ਆਸ਼ੀਰਵਾਦ ਨਾਲ ਦੁਸ਼ਮਣਾਂ ਨੂੰ ਸੋਧਣ ਲਈ ਭੇਜਿਆ।ਇਹ ਗੁਰੂ ਗੋਬਿੰਦ ਸਿੰਘ ਜੀ ਦੀ ਥਾਪਣਾ ਸਦਕਾ ਹੀ ਬੰਦਾ ਬਹਾਦਰ ਨੇ ਦੁਸ਼ਮਣਾਂ ਦੇ ਪਿੜ ਵਿਚ ਧੁੰਮਾਂ ਪਾ ਦਿੱਤੀਆਂ । ਦੁਸ਼ਮਣ ਬੰਦੇ ਬਹਾਦਰ ਦਾ ਨਾਂ ਸੁਣ ਕੇ ਹੀ ਥਰ-੨ ਕੰਬਦੇ ਸਨ।ਅਜਿਹੀ ਸੀ ਗੁਰੂ ਗੋਬਿੰਦ ਸਿੰਘ ਦੀ ਸਿੱਖੀ।ਗੁਰਸਿੱਖੀ ਭਾਵਨਾ ਵਿਚ ਗੜੁੰਦ ਹਕੀਮ ਅਲਾਹ ਯਾਰ ਖਾਂ ਜੋਗੀ ਦਾ ਆਪ ਬਾਰੇ ਬਿਆਨ ਵੇਖਣਯੋਗ ਹੈ : -

*ਕਰਤਾਰ ਕੀ ਸੌਗੰਦ ਹੈ ਨਾਨਕ ਕੀ ਕਸਮ ਹੈ ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ, ਵੁਹ ਕਮ ਹੈ ।*

09463327557

---0---

# ਬਿਬੇਕ-ਦਾਨ ਦੇ ਗਿਆ, ਵਿਵੇਕ ਦਾ ਵਿਛੋੜਾ !

*ਤਰਲੋਚਨ ਸਿੰਘ ਦੁਪਾਲਪੁਰ*

ਸੋਗ ਮਈ ਸਮਾਗਮਾਂ ਮੌਕੇ ਭਾਣਾ ਮੰਨਣ ਦੇ ਵਿਸ਼ੇ 'ਤੇ ਬੋਲਦਿਆਂ ਬਹੁਤ ਸਾਰੇ ਪ੍ਰਚਾਰਕ ਤੇ ਕਥਾ-ਵਾਚਕ ਇਹ ਸਾਖੀ ਅਕਸਰ ਸੁਣਾਇਆ ਕਰਦੇ ਹਨ ਕਿ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਕ ਗੁਰਮੁਖ ਨਾਂ ਦੇ ਸਿੱਖ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਰੱਬ ਦੀ ਰਜ਼ਾ ਵਿੱਚ ਹਰ ਹਾਲ ਰਾਜ਼ੀ ਰਹਿਣ ਵਾਲੇ ਕਿਸੇ ਸਿੱਖ ਦੇ ਦਰਸ਼ਨ ਹੋ ਸਕਦੇ ਨੇ ? ਸਤਿਗੁਰਾਂ ਨੇ ਉਸ ਨੂੰ ਗੁਜਰਾਤ (ਹੁਣ ਪਾਕਿਸਤਾਨ ਵਿੱਚ) ਨਿਵਾਸੀ ਭਾਈ ਭਿਖਾਰੀ ਕੋਲ ਭੇਜਿਆ। ਜਦੋਂ ਇਹ ਸਿੱਖ ਭਾਈ ਭਿਖਾਰੀ ਦੇ ਘਰੇ ਪਹੁੰਚਦਾ ਹੈ ਤਾਂ ਉਸ ਨੇ ਦੇਖਿਆ ਕਿ ਉਹ ਬਾਲਣ ਇਕੱਠਾ ਕਰਨ ਦੇ ਆਹਰ ਵਿੱਚ ਰੁੱਝਾ ਹੋਇਆ ਹੈ। ਰਾਤ ਨੂੰ ਸੌਣ ਵੇਲੇ ਭਾਈ ਭਿਖਾਰੀ ਤੱਪੜ ਗੰਢਣ ਲੱਗ ਪਿਆ। ਗਈ ਰਾਤ ਗੁਜਰਾਤ ਤੋਂ ਆਏ ਡਾਕੂਆਂ ਦੇ ਗਰੋਹ ਨੇ ਪਿੰਡ 'ਤੇ ਹਮਲਾ ਕਰ ਦਿੱਤਾ। ਭਾਈ ਭਿਖਾਰੀ ਦੇ ਪਿੰਡ ਦੀ ਵਾਹਰ ਨੇ ਧਾੜਵੀਆਂ ਦਾ ਪਿੱਛਾ ਕੀਤਾ ਅਤੇ ਡਾਕੂਆਂ ਨਾਲ ਤਕੜੀ ਟੱਕਰ ਹੋਈ। ਇਸ ਖੂਨੀ ਝੜਪ ਵਿੱਚ ਭਾਈ ਭਿਖਾਰੀ ਦਾ ਪੁੱਤਰ ਮਾਰਿਆ ਜਾਂਦਾ ਹੈ।

ਕਹਿੰਦੇ ਭਾਈ ਭਿਖਾਰੀ ਨੇ ਅਡੋਲ ਚਿੱਤ ਰਹਿੰਦਿਆਂ ਦਿਨੇ ਇਕੱਠੇ ਕੀਤੇ ਹੋਏ ਬਾਲਣ ਨਾਲ ਪੁੱਤਰ ਦਾ ਦਾਹ ਸੰਸਕਾਰ ਕਰ ਦਿੱਤਾ ਅਤੇ ਇਕ ਰਾਤ ਪਹਿਲੋਂ ਸਿਉਂ ਕੇ ਰੱਖੇ ਹੋਏ ਤੱਪੜ, ਅੰਤਿਮ ਸੰਸਕਾਰ ਮੌਕੇ ਇਕੱਠੇ ਹੋਏ ਲੋਕਾਂ ਥੱਲੇ ਵਿਛਾ ਦਿੱਤੇ। ਬਗੈਰ ਕਿਸੇ ਰੋਣ-ਧੋਣ ਪਿੱਟ-ਸਿਆਪੇ ਦੇ ਚੜ੍ਹਾਈ ਕਰ ਗਏ ਲੜਕੇ ਦਾ ਦਾਹ ਸੰਸਕਾਰ ਕਰ ਦਿੱਤਾ ਗਿਆ।

ਗੁਰੂ ਦਰਬਾਰੋਂ ਆਏ ਭਾਈ ਗੁਰਮੁਖ ਨੇ ਇਹ ਸਾਰਾ ਕੁੱਝ ਦੇਖਦਿਆਂ ਬੜੀ ਨਿਮ੍ਰਤਾ ਨਾਲ ਭਿਖਾਰੀ ਜੀ ਨੂੰ ਪੁੱਛਿਆ ਕਿ ਜੇ ਤੁਹਾਨੂੰ ਇਸ ਅਣਹੋਣੀ ਦੇ ਵਾਪਰਨ ਦਾ ਪਹਿਲੋਂ ਹੀ ਗਿਆਤ ਸੀ ਤਾਂ ਤੁਸੀਂ ਆਪਣੇ ਪੁੱਤਰ ਦੀ ਲੰਮੇਰੀ ਆਯੂ ਲਈ ਗੁਰੂ ਮਹਾਰਾਜ ਅੱਗੇ ਅਰਦਾਸ-ਯਾਚਨਾ ਕਿਉਂ ਨਾ ਕੀਤੀ ? ਸਭ ਕੁਝ ਜਾਣਦਿਆਂ ਹੋਇਆਂ ਤੁਸੀਂ ਆਪਣੇ ਲੜਕੇ ਨੂੰ ਡਾਕੂਆਂ ਨਾਲ ਲੜਨ ਜਾਣ ਤੋਂ ਕਿਉਂ ਨਾ ਵਰਜਿਆ ? ਸਤਿ-ਚਿੱਤ ਅਨੰਦ ਭਾਈ ਭਿਖਾਰੀ ਬੋਲੇ ਕਿ ਭਾਈ ਸਿੱਖਾ, ਕਰਤਾਰ ਦੇ ਭਾਂਣੇ ਵਿੱਚ ਅੜਿੱਕਾ ਡਾਹੁਣਾ ਪਾਪ ਹੈ। ਸਤਿਗੁਰਾਂ ਪਾਸੋਂ ਆਤਮ ਵਿਚਾਰ ਅਤੇ ਗੁਰਮਤਿ ਦੀ ਦਾਤ ਹੀ ਮੰਗਣੀ ਚਾਹੀਦੀ ਹੈ। ਦੁਨਿਆਵੀ ਮਿਥਿਆ ਪਦਾਰਥਾਂ ਲਈ ਅਰਦਾਸਾਂ ਕਰਨੀਆਂ ਸੋਭਦੀਆਂ ਨਹੀਂ।

ਭਾਣਾ ਮੰਨਣ ਅਤੇ ਸਬਰ-ਸਬੂਰੀ ਨਾਲ ਜ਼ਿੰਦਗੀ ਬਿਤਾਉਣ ਲਈ ਧਰਵਾਸੇ ਦੇਣ ਵਾਲੀਆਂ ਅਜਿਹੀਆਂ ਸਾਖੀਆਂ ਪੜ੍ਹਨੀਆਂ-ਸੁਣਨੀਆਂ ਬਹੁਤ ਸੁਖਾਲੀਆਂ ਨੇ, ਪਰ 'ਜਿਸ ਤਨੁ ਲਾਗੇ, ਸੋ ਤਨੁ ਜਾਣੇ' ਪੁੱਤਰ ਦੀ ਮੌਤ ਦਾ ਸਦਮਾ, ਹਿਮਾਲੀਆ ਪਰਬਤ ਜਿੱਡੇ ਸਬਰਾਂ ਨੂੰ ਵੀ ਪਲਾਂ ਵਿੱਚ ਰੁੜਾ ਦਿੰਦਾ ਹੈ। ਇੱਥੇ ਮੈਂ ਪੁੱਤਰਾਂ ਦੀ ਮੌਤ ਦੇ ਸੱਲ ਵਿੱਚ ਆਪਣੀ ਸੁੱਧ ਬੁੱਧ ਭੁਲਾਉਣ ਵਾਲੇ ਇਤਿਹਾਸ ਦਾ ਹਿੱਸਾ ਬਣ ਚੁੱਕੇ ਮਾਪਿਆਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ। ਹਾਂ, ਇੱਕ ਪੰਜਾਬੀ ਸ਼ਾਇਰ ਬਾਰੇ ਇੰਨਾ ਕੁ ਲਿਖਣਾ ਚਾਹੁੰਦਾ ਹਾਂ ਕਿ ਉਹ ਆਪਣੇ ਪੁੱਤਰ ਦੇ ਸਦੀਵੀ ਵਿਛੋੜੇ ਨੂੰ ਨਾ ਸਹਾਰਦਾ ਹੋਇਆ, ਕੱਟੜ ਨਾਸਤਿਕ ਬਣ ਗਿਆ ਸੀ ਅਤੇ ਆਪਣੀਆਂ ਕਵਿਤਾਵਾਂ ਵਿੱਚ ਧਾਰਮਿਕ ਵਿਸ਼ਵਾਸ਼ਾਂ ਦਾ ਮਖੌਲ ਉਡਾਉਂਦਾ ਰਿਹਾ।

ਪਰ ਇਸ ਲਿਖਤ ਵਿੱਚ ਮੈਂ ਇੱਕ ਅਜਿਹੇ ਪੰਜਾਬੀ ਸਾਹਿਤਕਾਰ ਦੇ ਸਬਰ ਦੀ ਬਾਤ ਕਹਿਣ ਜਾ ਰਿਹਾ ਹਾਂ ਜਿਸ ਦੇ ਪਰਬਤ ਜਿੱਡੇ ਜੇਰੇ ਨੇ ਦੱਸ ਦਿੱਤਾ ਕਿ ਭਾਈ ਭਿਖਾਰੀ ਹਰ ਕਾਲ-ਖੰਡ ਵਿੱਚ ਮੌਜੂਦ ਰਹਿੰਦਾ ਹੈ। ਜੋ ਗੁਰਬਾਣੀ ਆਸ਼ੇ 'ਨਾਨਕ ਭਾਣੈ ਆਪਣੈ ਜਿਉਂ ਭਾਵੈ ਤਵੈ ਚਲਾਵੋਗੇ' ਦੇ ਪਦ-ਚਿੰਨ੍ਹਾਂ 'ਤੇ ਚੱਲਦਾ ਹੋਇਆ, ਭਾਈ ਭਿਖਾਰੀ ਦਾ ਸੰਗੀ ਸਾਥੀ ਹੋ ਨਿਬੜਦਾ ਹੈ।

ਦੋ ਅਤੇ ਤਿੰਨ ਜੁਲਾਈ 2015 ਦੀ ਵਿਚਕਾਰਲੀ ਰਾਤ ਨੂੰ ਲੁਧਿਆਣੇ 'ਚ ਸੁੱਖੀਂ ਸਾਂਦੀ ਵਸਦੇ ਸਰਦਾਰ ਜਸਵੰਤ ਸਿੰਘ 'ਜਫਰ' ਨੂੰ ਪਤਾ ਲਗਦਾ ਹੈ ਕਿ ਉਨ੍ਹਾਂ ਦਾ ਕੈਨੇਡਾ ਵਿਖੇ ਇੰਜਨੀਅਰਿੰਗ ਦੀ ਪੜ੍ਹਾਈ ਕਰ ਰਿਹਾ ਪੁੱਤਰ ਵਿਵੇਕ ਸਿੰਘ ਅਚਾਨਕ ਬੀਮਾਰ ਹੋ ਕੇ ਹਸਪਤਾਲ ਵਿੱਚ ਸੀਰੀਅਸ ਹਾਲਤ 'ਚ ਦਾਖਲ ਹੈ। ਉਸੇ ਵੇਲੇ ਸ੍ਰ: ਜਫਰ ਆਪਣੀ ਸੁਪਤਨੀ ਅਤੇ ਬੇਟੀ ਨੂੰ ਨਾਲ ਲੈ ਕੇ ਦਿੱਲੀ ਹਵਾਈ ਅੱਡੇ ਨੂੰ ਚੱਲ ਪੈਂਦੇ ਨੇ।

4 ਜੁਲਾਈ ਨੂੰ ਪੱਥਰ ਵਰਗਾ ਜਿਗਰਾ ਕਰਕੇ ਸ੍ਰ. ਜਫਰ ਆਪਣੇ ਲਖਤਿ-ਜ਼ਿਗਰ ਬਾਬਤ ਬੜੇ ਧੀਰਜ ਨਾਲ ਇੰਜ ਲਿਖਦੇ ਹਨ:-

'..... ਤਿੰਨ ਜੁਲਾਈ 2015 ਦੀ ਸ਼ਾਮ ਨੂੰ ਹਸਪਤਾਲ ਪਹੁੰਚਣ ਤੇ ਵਿਵੇਕ ਦੀ ਸਿਹਤ ਵਿੱਚ ਸੁਧਾਰ ਹੋਣ ਦਾ ਪਤਾ ਲਗਾ। ਮਾਤਾ-ਪਿਤਾ, ਭਰਾ, ਚਾਚੇ-ਚਾਚੀਆਂ, ਬਹੁਤ ਸਾਰੇ ਭਤੀਜੇ-ਭਤੀਜੀਆਂ ਅਤੇ ਕੁੱਝ ਦੋਸਤ-ਪ੍ਰਵਾਰ ਚਾਈਂ-ਚਾਈਂ ਮਿਲੇ। ਸਵੇਰੇ ਡਾਕਟਰ ਨੇ ਉਨ੍ਹਾਂ ਨੂੰ ਸੁਧਾਰ ਬਾਰੇ ਦੱਸਿਆ ਸੀ। ਸਾਡੇ ਪਹੁੰਚਣ ਤੋਂ ਪਹਿਲਾਂ, ਉਨ੍ਹਾਂ 'ਆਈ.ਸੀ.ਯੂ.' ਦੇ ਮੁੱਖੀ ਡਾ. ਮਾਈਪਿੰਦਰ ਸਿੰਘ ਸੇਖੋਂ ਤੋਂ ਦੁਬਾਰਾ ਪੁੱਛਿਆ, ਤਾਂ ਡਾਕਟਰ ਨੇ ਕਿਹਾ ਕਿ ਤੁਸੀਂ ਸਾਰੇ ਜਣੇ ਹਸਪਤਾਲ ਹੀ ਆ ਜਾਣਾ, ਮੈਂ ਮਾਂ-ਬਾਪ ਸਮੇਤ ਸਾਰਿਆਂ ਨੂੰ ਇੱਕੋ ਵਾਰੀ ਵਿਸਥਾਰ ਨਾਲ ਦੱਸ ਦਿਆਂਗਾ।

.....ਅਸੀਂ ਹਸਪਤਾਲ ਪਹੁੰਚ ਕੇ ਵਿਵੇਕ ਨੂੰ ਦੇਖਿਆ, ਛੂਹਿਆ, ਬੁਲਾਇਆ। ਸਾਹ, ਨਬਜ਼ ਠੀਕ, ਪਿੰਡਾ ਕੋਸਾ, ਪਰ ਬੇਹੋਸ਼...! ਇੱਕ ਕਮਰੇ ਵਿੱਚ ਸਾਨੂੰ ਬਿਠਾਇਆ ਗਿਆ। ਡਾ. ਸੇਖੋਂ ਨੇ ਉਸ ਦੇ ਦਿਮਾਗ ਦੀ ਸੋਜਿਸ਼ ਘਟਣ-ਵਧਣ ਬਾਰੇ ਵਿਸਥਾਰ ਨਾਲ ਦੱਸਦਿਆਂ ਕਿਹਾ ... ਜਦੋਂ ਸੋਜ਼ਿਸ਼ ਦਿਮਾਗ ਦੇ ਉਪਰਲੇ ਹਿੱਸੇ ਤੋਂ ਹੇਠਲੇ ਭਾਗ ਤੇ ਜ਼ਿਆਦਾ ਆ ਜਾਵੇ ਤਾਂ ਇਹ 'ਡੈੱਡ' ਹੋ ਜਾਂਦਾ ਹੈ। ਜਾਣੀ ਬੰਦਾ 'ਡੈੱਡ' ਹੋ ਜਾਂਦਾ ਹੈ। .....ਸਾਡੇ ਉਥੇ ਪਹੁੰਚਣ ਤੋਂ ਕੁਝ ਸਮਾਂ ਪਹਿਲਾਂ ਵਿਵੇਕ ਨਾਲ ਇਹ ਹੋ ਚੁੱਕਾ ਸੀ।

.... ਸਭ ਨੇ ਇਸ ਨੂੰ ਬੜੇ ਧੀਰਜ ਨਾਲ ਸੁਣਿਆਂ ਤੇ ਪ੍ਰਵਾਨ ਕੀਤਾ।

ਅਣਹੋਣੀ ਵਰਤ ਗਈ, ਪਰ ਜ਼ਫਰ ਜੀ ਦੇਖੋ ਆਪਣੀ 'ਵਾਲ' ਉੱਤੇ ਕਿਸ ਧੀਰਜ ਨਾਲ ਵਾਪਰੇ ਭਾਣੇ ਦੀ ਤਫਸੀਲ ਦੇ ਰਹੇ ਨੇ।

'....ਡਾ. ਦਾ ਏਨੇ ਸੋਹਣੇ ਤਰੀਕੇ ਨਾਲ ਦੱਸਣ ਲਈ ਧੰਨਵਾਦ ਕੀਤਾ। ਏਨੀ ਸ਼ਿੱਦਤ ਨਾਲ ਉਸ ਨੂੰ ਬਚਾਉਣ ਲਈ ਕੀਤੇ ਸਿਰਤੋੜ ਯਤਨਾਂ ਲਈ ਵੀ ਧੰਨਵਾਦ ਕੀਤਾ। ਸਭ ਨੇ ਵਿਵੇਕ ਦੇ ਗੁਣਾਂ ਦੀ ਚਰਚਾ ਕੀਤੀ। ਸਭ ਨੇ ਇਹ ਫੈਸਲਾ ਕੀਤਾ ਕਿ ਰੋਣ ਜਾਂ ਵਿਰਲਾਪ ਦੀ ਜਗ੍ਹਾ ਉਸ ਦੇ ਚੰਗੇ ਗੁਣਾਂ, ਉਦਮਾਂ ਤੇ ਕੰਮਾਂ ਦੀ ਚਰਚਾ ਕਰਾਂਗੇ। ਵਿਵੇਕ ਪੁੱਤਰ ਜਿਹਾ ਕਮਾਲ ਦਾ ਤੋਹਫਾ ਦੇਣ ਲਈ ਪ੍ਰਮਾਤਮਾ/ਕੁਦਰਤ ਦਾ ਧੰਨਵਾਦ ਕੀਤਾ ਗਿਆ। ਆਪਣੀ ਲਗਪਗ 23 ਸਾਲ ਦੀ ਉਮਰ ਦੌਰਾਨ ਉਸ ਨੇ ਜਿੰਨੀ ਖੁਸ਼ੀ ਅਤੇ ਤਾਜ਼ਗੀ ਆਪਣੇ ਨਾਲ ਸਬੰਧਿਤ ਸਾਰੇ ਲੋਕਾਂ ਨੂੰ ਦਿੱਤੀ, ਉਸ 'ਤੇ ਬੇਹੱਦ ਸੰਤੁਸ਼ਟੀ ਪ੍ਰਗਟ ਕੀਤੀ ਗਈ।"

ਆਪਣੇ ਪੁੱਤਰ ਦੀ ਲਿਆਕਤ, ਨਿਮਰਤਾ, ਦਲੇਰੀ ਵਿਰਸੇ ਨਾਲ ਮੋਹ ਤੇ ਆਗਿਆਕਾਰਤਾ ਦੀ ਸਿਫਤ ਕਰਦਿਆਂ ਸ੍ਰ. ਜਫਰ ਅੱਗੇ ਲਿਖਦੇ ਨੇ 'ਹਸਪਤਾਲ 'ਚ ਬੈਠਿਆਂ ਸਾਨੂੰ ਡਾ. ਸੇਖੋਂ ਨੇ ਹੋਰ ਦੱਸਿਆ ਕਿ ਵਿਵੇਕ ਪਿਛਲੇ ਸਾਲ ਇਸੇ ਹਸਪਤਾਲ ਵਿੱਚ ਆਪਣੇ ਸਰੀਰ ਦੇ ਸਾਰੇ ਵਰਤੋਂ-ਯੋਗ ਅੰਗ ਦਾਨ ਕਰ ਗਿਆ ਸੀ। (ਸਾਨੂੰ ਇਸ ਗੱਲ ਦਾ ਨਹੀਂ ਸੀ ਪਤਾ) .... ਸੁਣ ਕੇ ਸਭ ਦਾ ਮਨ ਗੱਦ-ਗੱਦ ਹੋ ਗਿਆ। ... ਸਭ ਨੇ ਤਾੜੀਆਂ ਵਜਾ ਕੇ ਉਸ ਦੀ ਪ੍ਰਸੰਸਾ ਕੀਤੀ। ਡਾ. ਸੇਖੋਂ ਨੇ ਉਸ ਵਲੋਂ (ਵਿਵੇਕ ਵਲੋਂ) ਹੱਥੀਂ ਭਰਿਆ ਅਤੇ ਦਸਤਖਤ ਕੀਤਾ ਫਾਰਮ ਦਿਖਾਇਆ। ... ਵਿਵੇਕ ਦੇ ਮਾਂ-ਪਿਉ ਹੋਣ 'ਤੇ ਬਹੁਤ ਮਾਣ ਹੋਇਆ। ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਰਾਤ ਦੇ ਸਾਢੇ ਦਸ ਵੱਜ ਗਏ।'

'...ਅਸੀਂ ਡਾਕਟਰ ਸੇਖੋਂ ਨੂੰ ਕਿਹਾ ਕਿ ਵਿਵੇਕ ਦੇ ਦਾਨ ਕੀਤੇ ਗਏ ਅੰਗਾਂ ਨੂੰ ਲੈਣ ਵਾਲੇ ਸੱਜਣ ਜੇ ਹੁਣੇ ਆ ਸਕਦੇ ਨੇ ਤਾਂ ਅਸੀਂ ਇਸ ਕਾਰਜ ਨੂੰ ਹੁਣੇ ਮੁਕੰਮਲ ਕਰ ਕੇ ਖੁਸ਼ ਹੋਵਾਂਗੇ !... ਘਰ ਆ ਕੇ ਸਾਰੇ ਜੀਆਂ ਨੇ ਮਤਾ ਪਾਸ ਕੀਤਾ ਕਿ ਵਿਵੇਕ ਦੇ ਰੂਪ ਵਿੱਚ ਪ੍ਰਾਪਤ ਹੋਏ ਸ਼ਾਨਦਾਰ ਸਾਥ ਲਈ ਪ੍ਰਮਾਤਮਾ ਦਾ ਸ਼ੁਕਰਾਨਾ ਹੀ ਕੀਤਾ ਜਾਵੇਗਾ, ਕੋਈ ਰੋਣ-ਵਿਰਲਾਪ ਨਹੀਂ ਕੀਤਾ ਜਾਵੇਗਾ (ਅਜਿਹੀ ਸੂਚਨਾ ਘਰ ਦੇ ਦਰਵਾਜੇ ਤੇ ਮੋਟੇ ਅੱਖਰਾਂ ਵਿੱਚ ਲਿਖ ਦਿੱਤੀ ਗਈ ਇਸ ਪਾਸੇ 'ਚੜ੍ਹਦੀ ਕਲਾ' ਅਤੇ ਦੂਜੇ ਪਾਸੇ 'ਵਿਰਲਾਪ ਦੀ ਸਖਤ ਮਨਾਹੀ ਹੈ।') ... ਇੰਡੀਆਂ ਤੇ ਇੱਥੋਂ ਦਾ ਦਿਨ-ਰਾਤ ਦਾ ਫਰਕ ਹੋਣ ਕਾਰਨ ਸਾਨੂੰ ਨੀਂਦ ਨਹੀਂ ਆਈ, ਇਸ ਕਰਕੇ ਮੈਂ ਸਾਰੇ ਮਿੱਤਰਾਂ-ਦੋਸਤਾਂ ਦੀ ਜਾਣਕਾਰੀ ਲਈ ਇਹ ਅੱਖਰ ਲਿਖ ਦਿੱਤੇ ਹਨ।'

ਪੰਜਾਬੀ ਸਾਹਿਤ ਦੀ ਨਾਮਵਰ ਸਖਸ਼ੀਅਤ ਹੋਣ ਸਦਕਾ ਦੁਨੀਆਂ ਭਰ ਵਿੱਚ ਵਸਦੇ ਉਨ੍ਹਾਂ ਦੇ ਪ੍ਰਸੰਸਕਾਂ-ਸ਼ੁੱਭਚਿੰਤਕਾਂ ਦੇ ਸੋਗ-ਸੁਨੇਹਿਆਂ ਦੀ ਲੜੀ ਦਾ ਅੰਤ ਨਹੀਂ ਲੱਭਦਾ! ਇਸੇ ਕਰਕੇ ਸ੍ਰ. ਜਫਰ ਜੀ ਨੇ ਇਹ ਸ਼ਬਦ ਵੀ ਲਿਖੇ ਨੇ:-

'.... ਸਾਡੇ ਜੋ ਜਾਣਕਾਰ 'ਫੇਸਬੁੱਕ' 'ਤੇ ਨਹੀਂ ਹਨ, ਉਨ੍ਹਾਂ ਨੂੰ ਪੜ੍ਹ ਕੇ ਸੁਣਾ ਦੇਣਾ। ਤੁਹਾਡੀ ਹਮਦਰਦੀ ਅਤੇ ਅਫਸੋਸ ਵਾਲੇ ਬੋਲ, ਬਿਨ-ਬੋਲਿਆਂ ਸਾਡੇ ਤੱਕ ਪਹੁੰਚ ਰਹੇ ਹਨ। ਆਪਣੀ ਅਤੇ ਸਾਡੀ ਚੜ੍ਹਦੀ ਕਲਾ ਲਈ ਕਾਮਨਾ ਕਰਨਾ। ਵਿਵੇਕ ਸਬੰਧੀ ਜੇ ਕੋਈ ਚੰਗੀਆਂ ਗੱਲਾਂ, ਯਾਦਾਂ-ਸਾਂਝੀਆਂ ਕਰਨ ਨੂੰ ਮਨ ਕਰਦਾ ਹੋਵੇ, ਤਾਂ ਉਹ ਕਿਸੇ ਨਾ ਕਿਸੇ ਰੂਪ ਵਿੱਚ ਸਾਡੇ ਲਈ ਅਮਾਨਤ ਵਾਂਗ ਲਿਖ ਰੱਖਣਾ। ਇਸ ਭਿਆਨਕ ਲਗਦੇ ਹਾਦਸੇ ਨੂੰ ਸਹਿਜਤਾ ਨਾਲ

ਸਹਿਣ ਦੀ ਸ਼ਕਤੀ ਕਿਥੋਂ ਆਈ? ਇਹ ਕਦੀ ਫਿਰ ਸਾਂਝਾ ਕਰਾਂਗੇ।'

ਆਪਣੇ ਭਰ ਜਵਾਨ ਪੁੱਤਰ ਦੇ ਅੰਤਿਮ ਸੰਸਕਾਰ ਲਈ ਨੀਯਤ ਹੋਈ ਮਿਤੀ ਤੋਂ ਪੰਜ ਦਿਨ ਪਹਿਲਾਂ ਛੇ ਜੁਲਾਈ ਨੂੰ ਭਾਈ ਭਿਖਾਰੀ ਜਿਹੇ ਸਿਦਕੀ ਜਾਪਦੇ ਸਰਦਾਰ ਜਫਰ ਨੇ 'ਸੇਵਕ ਕੋ ਸੇਵਾ ਬਨ ਆਈ' ਦੇ ਸਿਰਲੇਖ ਹੇਠ ਇਹ ਹੋਰ ਸ਼ਬਦ ਵੈਰਾਗ ਦੀ ਕਲਮ, ਆਪਣੇ ਜਿਗਰ ਦੇ ਲਹੂ 'ਚ ਡੁਬੋ-ਡੁਬੋ ਲਿਖੇ ਹੋਏ ਮਹਿਸੂਸ ਹੁੰਦੇ ਹਨ-

'ਇਹ ਬਹੁਤ ਤਸੱਲੀ ਅਤੇ ਪ੍ਰਸੰਨਤਾ ਵਾਲੀ ਖਬਰ ਹੈ ਕਿ ਵਿਵੇਕ ਵਲੋਂ ਦਾਨ ਕੀਤੇ ਸਾਰੇ ਅੰਦਰੂਨੀ ਅੰਗ ਬਹੁਤ ਨਰੋਈ ਹਾਲਤ ਵਿੱਚ ਅਤੇ ਇਨ੍ਹਾਂ ਦੀ ਉਡੀਕ ਕਰਦੇ ਲੋੜਵੰਦ ਮਰੀਜ਼ਾਂ ਦੇ ਅਨੁਕੂਲ ਪਾਏ ਗਏ। ਜਿਨ੍ਹਾਂ ਮਰੀਜਾਂ ਦੇ ਸਰੀਰ ਵਿੱਚ ਵਿਵੇਕ ਦੇ ਅੰਗ ਲਗਾਏ ਜਾ ਚੁੱਕੇ ਹਨ, ਅਸੀਂ ਉਨ੍ਹਾਂ ਸਾਰਿਆਂ ਦੀ ਲਮੀ ਅਤੇ ਸਿਹਤਮੰਦ ਆਯੂ ਦੀ ਕਾਮਨਾ ਕਰਦੇ ਹਾਂ....।

ਇੱਕ ਵੱਖਰੀ ਇੰਟਰਵਿਊ ਵਿੱਚ ਸ੍ਰ. ਜਫਰ ਨੇ ਸ੍ਰੀ ਦਸਮੇਸ਼ ਪਿਤਾ ਨੂੰ ਯਾਦ ਕਰਦਿਆਂ ਕਿਹਾ ਕਿ ਜੇ ਅਸੀਂ ਆਪਣੇ ਵਿਰਸੇ ਅਨੁਸਾਰ ਚੱਲਣਾ ਨਹੀਂ, ਤਾਂ ਫਿਰ ਜ਼ੁਬਾਨੀ-ਕਲਾਮੀ ਕਹਾਣੀਆਂ ਪਾਈ ਜਾਣ ਦਾ ਕੀ ਫਾਇਦਾ ? ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੇ ਵੇਰਵੇ ਸ੍ਰੀ ਦਸਮੇਸ਼ ਜੀ ਨੂੰ ਨੂਰੇਮਾਹੀ ਨੇ ਸੁਣਾਏ ਸਨ। ਅੱਜ ਸ੍ਰ. ਜਫਰ ਆਪਣੇ ਸਾਬਤਿ ਸੂਰਤਿ ਸਰਦਾਰ ਪੁੱਤਰ ਦੀ ਬੇ-ਵਕਤੀ ਮੌਤ ਦੀ ਭਿਆਨਕ ਗਾਥਾ, ਭਾਣੇ 'ਚ ਰਾਜੀ ਰਹਿੰਦਿਆਂ ਖੁਦ ਸੁਣਾ ਰਿਹਾ ਹੈ। ਬਿਬੇਕ-ਬੁਧ ਮਾਤਾ-ਪਿਤਾ ਦੇ ਲਾਡਲੇ ਵਿਵੇਕ ਦਾ ਸਦੀਵੀ ਵਿਛੋੜਾ, ਸਮਾਜ ਲਈ ਬਿਬੇਕ-ਦਾਨ ਵੰਡ ਗਿਆ।

001-408-915-1268

tsdupalpuri@yahoo.com

---0---

***ਸਫਾ 22 ਦਾ ਬਾਕੀ***

ਕੀਤਾ ਤੇ ਇਸ ਵਿੱਚ ਸਭ ਤੋਂ ਵੱਧ ਲੇਖ ਆਪ ਹੀ ਲਿਖਦੇ ਸਨ। ਇਸ ਤੋਂ ਇਲਾਵਾਂ ਉਰਦੂ ਵਿਚ 'ਖਾਲਸਾ ਗਜ਼ਟ' ਪ੍ਰਸਿੱਧ ਹੋਇਆ। ਆਪ ਨੇ ਇੱਕ 'ਸੁਪਨ ਨਾਟਕ' ਨਾ ਦਾ ਨਾਟਕ ਲਿਖਿਆ ਸੀ। ਜਿਸ ਵਿੱਚ ਵਿਅੰਗਤਮਕ ਸ਼ੈਲੀ ਵਿੱਚ ਬਾਬਾ ਖੇਮ ਸਿੰਘ ਬੇਦੀ, ਰਾਜਾ ਬਿਕ੍ਰਮ ਸਿੰਘ, ਗਿਆਨੀ ਝੰਡਾ ਸਿੰਘ ਆਦਿ ਨੂੰ ਨਾਟਕ ਦੇ ਪਾਤਰ ਬਣਾ ਕੇ ਇਹ ਦੱਸਣ ਦੀ ਕੋਸ਼ਿਸ਼ ਕੀਤੀ। ਕਿ ਇਹ ਅਖੌਤੀ ਸੇਵਾਦਾਰ ਪੰਥ ਨੂੰ ਕਿਵੇ ਉਜਾੜਣ ਤੇ ਲੱਗੇ ਹੋਏ ਨੇਂ। ਇਨ੍ਹਾਂ ਅਖੌਤੀ ਸੇਵਾਦਾਰਾਂ ਨੇ ਗੁੱਸੇ ਵਿੱਚ ਆਕੇ ਆਪ ਤੇ ਮਾਣ ਹਾਨੀ ਦਾ ਮੁਕਦੱਮਾ ਕਰਕੇ 'ਖਾਲਸਾ ਪ੍ਰੈਸ਼' ਅਤੇ 'ਖਾਲਸਾ ਅਖਬਾਰ' ਬੰਦ ਕਰਵਾ ਦਿੱਤੇ ਸਨ। ਇਸ ਮੁੱਕਦਮੇ ਵਿੱਚ ਆਪ ਨੂੰ 51 ਰੁਪਏ ਜੁਰਮਾਨਾ ਕੀਤਾ ਗਿਆ ਸੀ। ਸੰਨ 1893 ਇੱਕ ਮਈ ਨੂੰ 'ਖਾਲਸਾ ਅਖਬਾਰ' ਮੁੜ ਜਾਰੀ ਕੀਤਾ ਗਿਆ ਤੇ ਫਿਰ ਆਪ ਇਸ ਦੇ ਅੱਠ ਸਾਲ ਸੰਪਾਦਕ ਰਹੇ। ਇਸ ਦੇ 2 ਸਾਲ ਮਗਰੋਂ 'ਖਾਲਸਾ ਪ੍ਰੈਸ਼' ਵੀ ਜਾਰੀ ਕੀਤਾ ਗਿਆ ਸੀ।

ਗਿਆਨੀ ਦਿੱਤ ਸਿੰਘ ਜੀ ਨੇ ਪੰਜਾਬੀ ਸਾਹਿਤਕ ਦੀ ਝੋਲੀ 40 ਪੁਸਤਕਾਂ ਵੀ ਪਾਈਆ ਹਨ। 'ਸਿੱਖ ਬਚੇ ਦੀ ਸ਼ਹੀਦੀ', 'ਭਾਈ ਤਾਰਾਂ ਸਿੰਘ ਵਾਈਏ ਦੀ ਸ਼ਹੀਦੀ', 'ਭਾਈ ਬੋਤਾ ਸਿੰਘ ਦੀ ਸ਼ਹੀਦੀ', 'ਸਿੰਘਣੀਆਂ ਦੇ ਸਿਦਕ', 'ਗੁੱਗਾ ਗਪੌੜਾ', 'ਦੁਰਗਾ ਪ੍ਰਬੋਧ' ਆਦਿ।

ਗਿਆਨੀ ਦਿੱਤ ਸਿੰਘ ਨੇ ਆਪਣੇ ਪ੍ਰੋ: ਸਾਹਿਬ ਨਾਲ ਮਿਲ ਕੇ ਸਿੱਖ ਵਿਦਿਅਕ ਸੰਸਥਾ ਸਥਾਪਿਤ ਕਰਨ ਦੇ ਚਾਹਵਾਨ ਵਿਅਕਤੀਆਂ ਨੂੰ 20 ਫਰਵਰੀ 1890 ਨੂੰ ਇੱਕਤਰਤਾ ਲਈ ਸਦਾਪੱਤਰ ਭੇਜੇ ਇਸ ਮੀਟਿੰਗ ਵਿੱਚ ਸ: ਅਤਰ ਸਿੰਘ ਨੂੰ ਪ੍ਰਧਾਨ ਚੁਣ ਲਿਆ ਗਿਆ ਤੇ ਖਾਲਸਾ ਕਾਲਜ ਦੀ ਸਥਾਪਨਾ ਲਈ ਕੋਸ਼ਿਸ਼ ਹੋਣ ਲੱਗੀ। ਆਪ ਨੇ ਇਸ ਕਾਲਜ ਲਈ ਅਣਥੱਕ ਦਿਨ ਰਾਤ ਮਿਹਨਤ ਕੀਤੀ। 5 ਮਾਰਚ 1892 ਨੂੰ ਖਾਲਸਾ ਕਾਲਜ ਅਮ੍ਰਿਤਸਰ ਦੀ ਨੀਹ ਰੱਖੀ ਗਈ। ਇਸ ਕਾਲਜ ਨੂੰ ਵਸਾਉਣ ਲਈ ਮਿਹਨਤ ਨੂੰ ਵੇਖਦਿਆਂ ਆਪ ਦੀ ਯਾਦ ਵਿੱਚ ਖਾਲਸਾ ਕਾਲਜ ਵਿੱਚ ਵਿਦਿਆਰਥੀਆਂ ਨੂੰ ਆਪ ਦੇ ਨਾਂਅ 'ਤੇ ਸਕਾਉਲਰਸਿਪ ਵੀ ਦਿੱਤੀ ਜਾਂਦੀ ਹੈ।

ਪਤਨੀ ਦੀ ਮੌਤ ਤੋਂ ਬਾਅਦ ਇੱਕ ਬੇਟਾ ਅਤੇ ਇੱਕ ਬੇਟੀ ਰਹਿ ਗਈ ਸੀ। ਉਦੋਂ ਇੱਕ ਭਿਆਨਕ ਬਿਮਾਰੀ ਨੇ ਆਪ ਦੀ ਬੇਟੀ ਵੀ ਖੋਹ ਲਈ ਸੀ ਤੇ ਬੇਟਾ ਬਲਦੇਵ ਸਿੰਘ ਨੂੰ ਆਰਥਿਕ ਤੰਗੀ ਕਾਰਨ ਡਾਕਟਰ ਪੜਾਈ ਵਿਚ-ਵਿਚਾਲੇ ਹੀ ਛੱਡਣੀ ਪਈ ਸੀ।

ਜ਼ਿੰਦਗੀ ਸਿੱਖ ਧਰਮ ਲਈ, ਸਮਾਜ ਲਈ ਅਣਥੱਕ ਮਿਹਨਤ ਕਰਦੇ ਹੋਏ 6 ਸਤਬੰਰ ਸੰਨ 1901 ਦੀ ਸਵੇਰ ਨੂੰ ਤਕਰੀਬਨ ਸਾਢੇ ਦਸ ਵਜੇ ਸਿੱਖ ਕੌਮ ਦੇ ਮਹਾਨ ਪ੍ਰਚਾਰਕ, ਪ੍ਰਕਾਂਡ ਵਿਦਵਾਨ ਅਤੇ ਸਮਾਜ ਸੁਧਾਰਕ ਗਿਆਨੀ ਦਿੱਤ ਸਿੰਘ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ।

98722-24128

---0---

# ਝੁਰੋ ਨਾ ਤੁਰੋ

*ਗਿਆਨੀ ਨਾਹਰ ਸਿੰਘ ਨਾਹਰ*
*ਘੁੰਮਣ ਕਲਾਂ*

*ਗ਼ਮ ਦੇ ਗੁਲਗੁਲੇ ਪਕਾਈ ਜਾਂਦੇ।*
*ਲਿਖਾਰੀ ਲਫਾਫੇ ਚਲਾਈ ਜਾਂਦੇ।*
*ਪਾਠਕ ਖਾਂਦਾ ਅਤੇ ਰੋਂਵਦਾ।*
*ਨਸੀਅਤ ਵਰਜੇਵਾ ਪੀਵੀ ਜਾਂਦੇ।*
*ਵੱਸਇਵੇਂ ਹੀ ਜੀਵੀ ਜਾਂਦੇ।*
ਨਾਹਰ, ਨਹੀਂ ਸਿਫਤ ਸਭ ਵਗੋਂਵਦਾ।

ਸਿੱਖੀ ਆਪੇ ਦੇ ਸੁਧਾਰ ਦਾ ਨਾਂ ਹੈ। ਅਸੀਂ ਆਪੇ ਦੇ ਸੁਧਾਰ ਦੀ ਥਾਂ ਹੋਰਾਂ ਨੂੰ ਸੁਧਰਨ ਅਤੇ ਸੁਧਾਰਨ ਦੀ, ਆਦਤਨ ਗੱਲ ਕਰਦੇ ਰਹਿੰਦੇ ਹਾਂ। ਇਹ ਕੋਈ ਅਲੋਕਾਰੀ ਗੱਲ ਨਹੀਂ। ਹਰ ਆਦਮੀ ਹੀ ਸੁਝਾਅ ਦੇਣ ਦੀ ਵਾਦੀ ਰੱਖਦਾ ਹੈ। ਪਰ ਸਿੱਖੀ ਅਲੋਕਾਰੀ ਹੈ।

ਜੋ ਆਦਮੀ ਆਪਣੇ ਪੈਰਾਂ ਤੇ ਨਹੀਂ ਖਲੋ ਸਕਦਾ, ਉਹ ਦੂਜੇ ਦੇ ਸਹਾਰੇ ਕਿੰਨੀ ਕੁ ਵਾਟ ਕੱਢ ਸਕਦਾ ਹੈ। ਸਿੱਖੀ ਆਪਣੇ ਪੈਰਾਂ ਤੇ ਖੜੇ ਹੋਣ ਦਾ ਸੁਨੇਹਾ ਹੈ।

ਜਿਵੇਂ ਕਹਾਵਤ ਹੈ, "ਦੇਸੀ ਟੱਟੂ, ਖੁਰਾਸਾਨੀ ਦੁਲੱਤੇ।" ਅਸੀਂ ਲਿਬਾਸ ਤਾਂ ਅੰਗ੍ਰੇਜ਼ੀ ਪਾਏ ਹਨ, ਗੱਲ ਪੰਜਾਬੀ ਤੇ ਸਿੱਖੀ ਦੀ ਕਰਦੇ ਹਾਂ। ਪਹਿਲੇ ਫੈਸ਼ਨ ਦੀ ਦੌੜ ਤੋਂ ਤਾਂ ਬਚੋ।

ਬਾਣੀ ਤੇ ਬਾਣਾ ਪਹਿਲਾਂ, ਹੋਰ ਗੱਲਾਂ ਬਾਅਦ ਵਿੱਚ। ਸਾਨੂੰ "ਬਹੂਆਂ ਤੋਂ ਚੋਰ ਮਰਵਾਉਣ ਦੀ ਥਾਂ" ਆਪ ਬੰਦਗੀ ਕਰਨੀ ਚਾਹੀਦੀ ਹੈ।

ਸਮਾਜ ਪਵਿੱਤਰ ਰਿਸ਼ਤਿਆਂ ਦੀ ਗੰਢ ਹੈ, ਇਹ ਮੀਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਪਵਿੱਤਰ ਵਿਚਾਰਾਂ ਦੀ ਗੰਢ ਹੈ, ਇਹ ਪੀਰੀ ਹੈ। ਸਾਨੂੰ ਪਹਿਲੀ ਬੰਦਗੀ, ਬੰਦੇ ਬਣਕੇ, ਮੀਰੀ-ਪੀਰੀ ਦੀ ਕਰਨੀ ਚਾਹੀਦੀ ਹੈ। ਗੁਰੂ ਦੇ ਲੜ ਲੱਗੋ ਤੇ ਲਗਾਓ। ਝੁਰੋ ਨਾ, ਤੁਰੋ।

ਗੁਰੂਆਂ ਦਾ ਜੀਵਨ ਨਿਰਕਲੰਕ ਸੀ। ਆਪਾ ਧਾਪੀ ਜਾਂ ਕਿਸੇ ਦੀ ਰੀਸ ਨਹੀਂ ਸੀ। ਅੱਜ ਅਸੀਂ ਰਾਸਧਾਰੀਏ ਤੇ ਸਵਾਂਗੀ ਬਣਕੇ ਗੁਰੂਆਂ ਦਾ ਜਲੂਸ ਕੱਢਦੇ ਹਾਂ ਜੋ ਮਨਮੱਤ ਹੈ। ਸਿੱਖ ਕਦੇ ਮੰਗਤਾ ਨਹੀਂ। ਪੰਜ ਪਿਆਰਿਆਂ ਦੀ ਅਗਵਾਈ ਕੇਵਲ ਤੇ ਕੇਵਲ ਜੰਗ ਯੁੱਧ ਸਮੇਂ ਅਰਦਾਸਾ ਸੋਧਣ ਲਈ ਹੀ ਹੈ। ਜਲਸੇ ਜਲੂਸਾਂ ਵਾਸਤੇ ਨਹੀਂ ?

ਨਿਤਨੇਮ ਅਰਦਾਸ ਸਮੇਂ ਵੀ ਪੰਜ ਪਿਆਰੇ ਖਮੋਸ਼ ਹਨ। ਅਰਦਾਸ, ਸਿੰਘ ਸਾਹਿਬ, ਜੋ ਸਵੈ-ਸੇਵੀ ਹੈ, ਤਾਨਖਾਹੀਆ ਨਹੀਂ, ਦੀ ਹੀ ਫੁੱਬਦੀ ਹੈ।

ਅਸੀਂ ਆਪਣੀਆਂ ਬੁਰਿਆਈਆਂ, ਮਨ ਆਈਆਂ, ਆਪਾਧਾਪੀ ਤੇ ਤਾਂ ਕਾਬੂ ਨਹੀਂ ਪਾ ਸਕੇ, ਗੱਲ ਸਿੱਖੀ ਨੂੰ ਸਮੇਂ ਦਾ ਹਾਣੀ ਕਰਨ ਦੀ ਅਜੇ ਦੂਰ ਦੀ ਕੌਡੀ ਹੈ।

ਦਾਸ ਨੇ ਪੰਜ ਸਿੰਘ ਹੋ ਕੇ ਦੋ ਵਾਰ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਨੂੰ ਭੀ ਕਿਹਾ ਸੀ ਕਿ ਉਪਰਤੇਜੇ ਹੋਣ ਤੋਂ ਪਹਿਲਾਂ ਆਪਣੀ ਪੀੜ੍ਹੀ ਥੱਲੇ ਸੋਟਾ ਫੇਰੋ। ਪੰਥ ਵਿੱਚ ਬਹੁਤ ਤਰੁੱਟੀਆਂ ਹਨ। ਤੁਸੀਂ ਸੰਤ ਹੋਣ ਦੇ ਨਾਤੇ ਅਕਾਲ ਤਖ਼ਤ ਦੇ ਜਥੇਦਾਰ ਬਣਕੇ ਟੁੱਟੀ ਮਾਲਾ ਨੂੰ ਜੋੜੋ।

ਅਸੀਂ ਪੰਜ ਸਿੰਘ ਗਿਆਨੀ ਮਹਿੰਦਰ ਸਿੰਘ, ਗਿਆਨੀ ਭਾਨ ਸਿੰਘ, ਗਿਆਨੀ ਸੋਹਣ ਸਿੰਘ, ਗਿਆਨੀ ਰਘੂਬੀਰ ਸਿੰਘ ਅਤੇ ਗਿਆਨੀ ਨਾਹਰ ਸਿੰਘ ਸਾਂ। ਅਸੀਂ ਪੰਥ ਦੇ ਅੱਗੇ ਅਤੇ ਪਿਛੋਂ ਹੋਣ ਵਾਲੇ ਨੁਕਸਾਨ ਤੋਂ ਭੀ ਜਾਣੂ ਕਰਵਾ ਦਿੱਤਾ ਸੀ, ਪਰ ਅਖੇ "ਅਖੇ ਸਾਡਾ ਜੀਵਨ ਥੋੜ੍ਹੇ ਤੋਂ ਥੋੜ੍ਹਾ ਅਤੇ ਕੁਰਬਾਨੀ ਵੱਡੀ ਤੋਂ ਵੱਡੀ ਦੀ, ਹਰ ਰੋਜ਼ ਅਰਦਾਸ ਲਈ ਹਰਿਮੰਦਰ ਸਾਹਿਬ ਵਿਖੇ ਕਰਨ ਦਾ ਹੁਕਮ ਦੋਵੇਂ ਵਾਰੀ ਮੁਲਾਕਾਤਾਂ ਸਮੇਂ ਫਰਮਾ ਦਿੱਤਾ। ਇਹ ਗੱਲ ਮਾਰਚ ਮਹੀਨੇ ਦੀ ਹੈ 26 ਨੰਬਰ ਕਮਰਾ ਗੁਰੂ ਨਾਨਕ ਨਿਵਾਸ, ਅੰਮ੍ਰਿਤਸਰ।

ਅੱਜ ਸਿੱਖੀ ਸਿਰਗੁੰਮ ਹੈ। ਸੱਚ, ਸਹਿਜ ਸਦਾਚਾਰ ਤੋਂ ਸਿੱਖ ਲੀਡਰਸ਼ਿਪ ਦਾ ਕਿਨਾਰਾ ਹੈ। ਇਸ ਨੇ ਰਾਜ ਦੀ ਮ੍ਰਿਗਤ੍ਰਿਸ਼ਨਾ ਕਾਰਣ, ਧਰਮ ਨੂੰ ਦਾਅ ਤੇ ਲਾ ਦਿੱਤਾ ਹੈ।

ਅੰਤ, ਸਿੱਖੀ ਨੂੰ ਸਮੇਂ ਦਾ ਹਾਣੀ ਕਰਨ ਲਈ ਨਿਹਕਲੰਕ ਪਹੁੰਚ ਅਪਣਾਈਏ। ਭਾਰਤ ਦੇਸ਼ ਦੇ ਵਾਰਸ ਸਿੱਖ ਹਨ। ਅੰਤ ਦੇਸ਼ ਦੀ ਸੂਬੀ ਚਮਕਾਈਏ। ਬੁਰਾਈਆਂ ਨੂੰ ਸੋਧਣ ਲਈ ਅੱਜ ਕੇਵਲ ਪੰਜ ਪਿਆਰਿਆਂ ਦੀ ਅਗਵਾਈ ਦੀ ਲੋੜ ਹੈ।

*98882-15699*

—0—

# ਸ਼ਹੀਦਾਂ ਦਾ ਪਹਿਰਾ

*ਬਲਰਾਜ ਸਿੰਘ ਖਹਿਰਾ*

ਗੁਰਬਾਣੀ ਨੇ ਸਾਨੂੰ ਮੜ੍ਹੀਆਂ, ਕਬਰਾਂ, ਡੇਰਿਆਂ, ਸਮਾਧਾਂ ਅਤੇ ਕਿਸੇ ਦੇਹਧਾਰੀ ਨੂੰ ਨਾ ਪੂਜਣ ਦੀ ਸਖਤ ਹਦਾਇਤ ਦਿੱਤੀ ਹੈ, ਪਰ ਫਿਰ ਵੀ ਇਨ੍ਹਾਂ ਸਥਾਨਾਂ ਉਪਰ ਹਜ਼ਾਰਾਂ ਦੀ ਗਿਣਤੀ ਵਿੱਚ ਸਿਖ ਡਾਰਾਂ ਦੇ ਰੂਪ ਵਿੱਚ ਜਾਂਦੇ ਹਨ। ਜੀਊਂਦੇ ਦੇਹਧਾਰੀ ਨੂੰ ਤਾਂ ਇਕ ਪਾਸੇ, ਇਹ ਤਾਂ ਮਰ ਚੁੱਕੇ ਦੇਹਧਾਰੀ ਨੂੰ ਵੀ ਪੂਜਣ ਤੋਂ ਨਹੀਂ ਹੱਟਦੇ। ਵੈਸੇ ਤਾਂ ਲੋੜ ਨਾਲੋਂ ਵੱਧ ਗੁਰਦਵਾਰਿਆਂ ਦੀ ਵੀ ਲੋੜ ਨਹੀਂ, ਪਰ ਚਲੋ ਫਿਰ ਵੀ, ਇਹ ਥੋੜਾ ਬਹੁਤ ਧਰਮ ਪ੍ਰਚਾਰ ਤਾਂ ਕਰਦੇ ਹੀ ਹਨ। ਉਂਝ ਤਾਂ ਇਹ ਵੀ ਧਰਮ ਨਾਲੋਂ ਜ਼ਿਆਦਾ ਵਪਾਰ ਕੇਂਦਰ ਬਣ ਚੁੱਕੇ ਹਨ। ਪਤਾ ਨਹੀਂ, ਇਹ ਕਿਹੜੇ ਲੋਕਾਂ ਦੀ ਸਾਜ਼ਸ਼ ਹੈ ਕਿ ਸਿੱਖਾਂ ਨੂੰ ਬਾਣੀ ਨਾਲੋਂ ਤੋੜ ਕੇ ਮੜ੍ਹੀਆਂ, ਕਬਰਾਂ, ਸਮਾਧਾਂ ਜੋ ਕਿਸੇ ਨਾ ਕਿਸੇ ਪੀਰ, ਮਹੰਤ ਜਾ ਕਿਸੇ ਸ਼ਹੀਦ ਨਾਲ ਸਬੰਧਤ ਹਨ, ਨਾਲ ਜੋੜ ਰਹੇ ਹਨ। ਇਨ੍ਹਾਂ ਉਪਰ ਜਾ ਕੇ ਪਾਠ ਪੂਜਾ ਕਰਨ ਵਾਲੀ ਜ਼ਿਆਦਾ ਗਿਣਤੀ ਸਿੱਖਾਂ ਦੀ ਹੀ ਹੈ।

ਅੱਜ ਲਗਪਗ ਹਰ ਪਿੰਡ ਦੇ ਗੁਰਦੁਆਰੇ ਵਿੱਚ ਦਸਵੀਂ ਮਨਾਈ ਜਾਂਦੀ ਹੈ। ਇਹ ਦਸਵੀਂ ਪਿੰਡ ਨਾਲ ਸਬੰਧਤ ਕਿਸੇ ਵੱਡੇ-ਵਡੇਰੇ, ਜਿਸ ਨੂੰ ਅਸੀਂ ਸ਼ਹੀਦ ਕਹਿੰਦੇ ਹਾਂ, ਵਾਸਤੇ ਮਨਾਈ ਜਾਂਦੀ ਹੈ। ਉਸ ਸ਼ਹੀਦ ਦੀ ਯਾਦਗਾਰ ਵਜੋਂ ਇਕ ਖੂਬਸੂਰਤ ਸਮਾਧ ਬਣਾਈ ਹੋਈ ਹੈ। ਉਸ ਸਮਾਧ 'ਤੇ ਦਸਵੀਂ ਵਾਲੇ ਦਿਨ ਪਿੰਡ ਦੇ ਬਹੁਤ ਸਾਰੇ ਪਰਿਵਾਰ ਆ ਕੇ ਸ਼ਹੀਦ ਨੂੰ ਭੋਗ ਲਵਾ ਕੇ ਜਾਂਦੇ ਹਨ। ਇਹ ਉਹ ਪਰਿਵਾਰ ਹੁੰਦੇ ਹਨ, ਜੋ ਉਸ ਸ਼ਹੀਦ ਦੇ ਵੰਸ਼ ਜਾਂ ਪੀੜ੍ਹੀ ਵਿਚੋਂ ਹਨ। ਕਹਿੰਦੇ ਹਨ ਕਿ ਇਹ ਸ਼ਹੀਦ ਇਨ੍ਹਾਂ ਦੇ ਪਰਿਵਾਰ ਦੀ ਰਾਖੀ ਲਈ ਪਹਿਰਾ ਦਿੰਦੇ ਹਨ। ਇਸ ਦਿਨ ਉਹ ਪਰਿਵਾਰ, ਸਮਾਧ ਨੂੰ ਚੰਗੀ ਤਰ੍ਹਾਂ ਧੋ ਸਵਾਰ ਕੇ ਜਾਂਦੇ ਹਨ, ਪਰ ਬਾਕੀ ਦਿਨ ਸਮਾਧ ਦੀ ਕੋਈ ਪ੍ਰਵਾਹ ਨਹੀਂ। ਇਸ ਉੱਤੇ ਜਾਨਵਰ ਤੇ ਪੰਛੀ ਆਪਣਾ ਗੰਦ ਸੁਟ ਕੇ, ਇਸ ਨੂੰ ਪਲੀਤ ਕਰਦੇ ਰਹਿੰਦੇ ਹਨ। ਬਈ ਭਲਿਉ, ਬਾਕੀ ਦਿਨ ਇਸ ਦੀ ਸੰਭਾਲ ਕੌਣ ਕਰੇਗਾ? ਅਤੇ ਦਸਵੀਂ ਵਾਲੇ ਦਿਨ, ਤਰ੍ਹਾਂ-ਤਰ੍ਹਾਂ ਦੇ ਪਕਵਾਨ ਬਣਾ ਕੇ ਸ਼ਹੀਦ ਨੂੰ ਭੋਗ ਲਵਾਉਂਦੇ ਹਨ, ਪਰ ਬਾਕੀ 29 ਦਿਨ ਵਿਚਾਰੇ ਸ਼ਹੀਦ ਭੁੱਖੇ ਹੀ ਰਹਿੰਦੇ ਹਨ। ਹਾਂ, ਦਸਵੀਂ ਵਾਲੇ ਦਿਨ ਰੋਟੀ ਪਹਿਲਾਂ ਸ਼ਹੀਦਾਂ ਨੂੰ ਹੀ ਖਵਾਉਂਦੇ ਹਨ, ਬੇਸ਼ੱਕ ਘਰ ਵਿੱਚ ਬਜ਼ੁਰਗ ਮਾਂ-ਬਾਪ ਬੈਠੇ ਰਹਿਣ।

ਮੈਂ ਇੱਥੇ ਇਕ ਸੱਚੀ ਕਹਾਣੀ ਦਾ ਜ਼ਿਕਰ ਕਰਨਾ ਚਾਹਾਂਗਾ। ਮੇਰਾ ਇਕ ਦੋਸਤ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਨਾਲ ਸਬੰਧਤ ਹੈ। ਉਹ ਅਤੇ ਉਸ ਦੇ ਪਿਤਾ ਜੀ, ਕਈ ਸਾਲਾਂ ਤੋਂ ਸਪੋਕਸਮੈਨ ਦੇ ਪਾਠਕ ਵੀ ਹਨ। ਸਪੋਕਸਮੈਨ ਦੀ ਬਦੌਲਤ ਹੀ ਉਨ੍ਹਾਂ ਦੀ ਤੇ ਬਾਕੀ ਪ੍ਰਵਾਰਕ ਮੈਂਬਰਾਂ ਦੀ ਸੋਚ ਬਦਲ ਗਈ। ਮੇਰੇ ਦੋਸਤ ਮੁਤਾਬਕ, ਉਨ੍ਹਾਂ ਦੇ ਪਿੰਡ ਵਿੱਚ ਇਕ ਸਾਧ ਆਉਂਦਾ ਹੁੰਦਾ ਸੀ। ਸਾਰੇ ਪਿੰਡ ਦੇ ਲੋਕ ਉਸ ਸਾਧ ਦੀ ਬੜੀ ਇੱਜ਼ਤ ਤੇ ਸਤਿਕਾਰ ਕਰਦੇ ਸਨ। ਉਸ ਨੂੰ ਬੜੀ ਸ਼ਰਧਾ ਨਾਲ ਲੰਗਰ ਪਾਣੀ ਛਕਾਉਂਦੇ ਅਤੇ ਹੋਰ ਲੋੜੀਂਦੀਆਂ ਵਸਤਾਂ ਵੀ ਦਿੰਦੇ ਸਨ। ਉਹ ਸਾਧ ਇਨ੍ਹਾਂ ਲੋਕਾਂ ਦੇ ਪਿਆਰ ਤੇ ਸਤਿਕਾਰ ਦਾ ਗਲਤ ਫਾਇਦਾ ਉਠਾ ਕੇ ਉਨ੍ਹਾਂ ਨੂੰ ਤਰ੍ਹਾਂ-ਤਰ੍ਹਾਂ ਦੇ ਵਹਿਮਾਂ-ਭਰਮਾਂ ਵਿੱਚ ਪਾਉਂਦਾ ਸੀ। ਇਸ ਸਾਧ ਦਾ ਮੇਰੇ ਦੋਸਤ ਦੇ ਘਰ ਵੀ ਅਕਸਰ ਆਉਣਾ-ਜਾਣਾ ਸੀ। ਉਨ੍ਹਾਂ ਦਾ ਪਰਿਵਾਰ ਬਹੁਤ ਹੀ ਖੁਸ਼ਹਾਲ ਤੇ ਗੁਰਸਿੱਖ ਪਰਿਵਾਰ ਹੈ। ਘਰ ਵਿਚ ਚੰਗੀ ਜ਼ਮੀਨ ਜਾਇਦਾਦ ਤੇ ਸੁੱਖ ਸਹੂਲਤ ਦੀ ਹਰ ਚੀਜ਼ ਮੌਜੂਦ ਹੈ। ਆਮ ਲੋਕਾਂ ਵਾਂਗ ਘਰ ਵਿੱਚ ਥੋੜੇ ਬਹੁਤ ਦੁੱਖ ਤਕਲੀਫਾਂ ਆਉਂਦੇ ਰਹਿੰਦੇ ਸਨ। ਇਨ੍ਹਾਂ ਛੋਟੀਆਂ-ਮੋਟੀਆਂ ਦੁੱਖ ਤਕਲੀਫਾਂ ਕਾਰਨ ਸਾਧ, ਮਾਤਾ ਜੀ ਨੂੰ ਵਹਿਮਾਂ-ਭਰਮਾਂ ਵਿੱਚ ਪਾਉਂਦਾ ਰਹਿੰਦਾ। ਮਾਤਾ ਜੀ, ਵੈਸੇ ਤਾਂ ਇੱਕ ਗੁਰਸਿੱਖ ਔਰਤ ਸਨ, ਪਰ ਫਿਰ ਵੀ ਇਨ੍ਹਾਂ ਭੋਲੀਆਂ ਔਰਤਾਂ ਨੂੰ ਵਹਿਮ ਵਿੱਚ ਪਾਉਣਾ ਸਾਧਾਂ ਲਈ ਔਖਾਂ ਕੰਮ ਨਹੀਂ ਹੁੰਦਾ।

ਉਂਝ ਸਾਧ ਵਲੋਂ, ਮਾਤਾ ਜੀ ਨੂੰ ਜਿਹੜੇ ਛੋਟੇ-ਮੋਟੇ ਉਪਾਅ ਦੱਸੇ ਜਾਂਦੇ, ਮਾਤਾ ਉਨ੍ਹਾਂ ਨੂੰ ਪੂਰੇ ਕਰ ਦਿੰਦੀ। ਮੇਰੇ ਮਿੱਤਰ ਮਾਤਾ ਜੀ ਨੂੰ ਅਜਿਹਾ ਕਰਨ ਤੋਂ ਰੋਕਦਾ ਵੀ ਸੀ, ਪਰ ਫਿਰ ਵੀ ਮਾਤਾ ਇਸ ਨੂੰ ਪਰਿਵਾਰ ਦੀ ਸੁੱਖ-ਸ਼ਾਂਤੀ ਲਈ

----0----

ਦੱਸ ਕੇ ਪੂਰਾ ਕਰ ਹੀ ਲੈਂਦੀ ਸੀ। ਇਕ ਵਾਰ ਤਾਂ ਉਸ ਸਾਧ ਨੇ ਨਵਾਂ ਹੀ ਗੰਭੀਰ ਵਹਿਮ ਪਾ ਦਿੱਤਾ, ਜਿਸ ਨੇ ਸਾਰੇ ਪਰਿਵਾਰ ਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ। ਉਸ ਸਾਧ ਨੂੰ ਪਤਾ ਸੀ ਕਿ ਇਹ ਦਸਵੀਂ ਮਨਾਉਂਦੇ ਹਨ। ਬਸ, ਫਿਰ ਸਾਧ ਨੇ ਇਨ੍ਹਾਂ ਦੀ ਰਮਜ਼ ਪੜ੍ਹ ਲਈ। ਸਾਧ ਨੇ ਪਰਿਵਾਰ ਨੂੰ ਕਿਹਾ ਕਿ ਤੁਹਾਡੇ ਸ਼ਹੀਦ ਤੁਹਾਡੇ ਤੋਂ ਜਗ੍ਹਾ ਮੰਗਦੇ ਹਨ। ਮੰਨਦੇ ਹਾਂ, ਤੁਸੀਂ ਉਨ੍ਹਾਂ ਦੀ ਬਹੁਤ ਸੇਵਾ ਤੇ ਸਤਿਕਾਰ ਕਦੇ ਹੋ, ਪਰ ਤੁਹਾਡੇ ਪ੍ਰਵਾਰ 'ਤੇ ਆਉਣ ਵਾਲੀਆਂ ਬਲਾਵਾਂ ਨੂੰ ਰੋਕਣ ਲਈ ਸ਼ਹੀਦਾਂ ਦੇ ਪਹਿਰੇ ਦੀ ਜ਼ਰੂਰਤ ਹੈ। ਉਹ ਖਹਿਰਾ ਤਾਂ ਹੀ ਦੇ ਸਕਣਗੇ, ਜੇ ਤੁਸੀਂ ਉਨ੍ਹਾਂ ਨੂੰ ਕਿਤੇ ਜਗ੍ਹਾ ਦਿਉਗੇ। ਇਸ ਲਈ ਤੁਹਾਡੇ ਸ਼ਹੀਦ, ਤੁਹਾਡੇ ਤੋਂ ਨਾਰਾਜ਼ ਹਨ ਤੇ ਤੁਹਾਨੂੰ ਥੋੜ੍ਹੀ ਬਹੁਤ ਤਕਲੀਫ ਦੇ ਰਹੇ ਹਨ।

ਮਾਤਾ ਜੀ ਨੇ ਸਮਾਧ ਬਣਾਉਣ ਲਈ ਪਰਿਵਾਰ 'ਤੇ ਕਾਫੀ ਜ਼ੋਰ ਪਾਇਆ, ਪਰ ਮੇਰੇ ਦੋਸਤ ਤੇ ਉਸ ਦੇ ਪਿਤਾ ਨੇ ਮਾਤਾ ਜੀ ਨੂੰ ਗੁਰਬਾਣੀ ਦੇ ਹਵਾਲਿਆਂ ਨਾਲ ਸਮਝਾਇਆ ਕਿ ਇਹ ਸੱਭ ਉਨ੍ਹਾਂ ਦਾ ਵਹਿਮ ਹੈ। ਮਰ ਚੁੱਕੇ ਜਾਂ ਸ਼ਹੀਦ ਹੋ ਚੁੱਕੇ ਵਿਅਕਤੀ ਦਾ ਜੀਉਂਦੇ ਇਨਸਾਨਾਂ ਨਾਲ ਕੋਈ ਵਾਹ-ਵਾਸਤਾ ਨਹੀਂ ਹੁੰਦਾ। ਇਹ ਸੁੱਖ-ਦੁੱਖ ਸਭ ਉਸ ਮਾਲਕ ਦੀ ਹੀ ਦੇਣ ਹੈ। ਜੇ ਵਾਹਿਗੁਰੂ ਨੇ ਤਕਲੀਫ ਦਿਤੀ ਹੈ ਤਾਂ ਇਸ ਦਾ ਨਿਵਾਰਣ ਵੀ, ਵਾਹਿਗੁਰੂ ਆਪ ਹੀ ਕਰੇਗਾ। ਉਹ ਮਾਤਾ ਜੀ ਹੁਣ ਇਸ ਸੰਸਾਰ ਵਿੱਚ ਨਹੀਂ ਰਹੇ, ਪਰ ਮੇਰੇ ਦੋਸਤ ਮੁਤਾਬਕ, ਉਹ ਜ਼ਿੰਦਗੀ ਦੇ ਆਖਰੀ 4-5 ਸਾਲ ਸਪੋਕਸਮੈਨ ਪੜ੍ਹਦੇ ਰਹੇ, ਇਸ ਲਈ ਉਹ ਇਨ੍ਹਾਂ ਵਹਿਮਾਂ-ਭਰਮਾਂ ਤੋਂ ਮੁਕਤ ਹੋ ਗਏ ਸਨ। ਮੈਂ ਇਥੇ ਸਿਰਫ ਇਕ ਪਰਿਵਾਰ ਦਾ ਹੀ ਜ਼ਿਕਰ ਕੀਤਾ ਹੈ, ਜਦਕਿ ਅਸੀਂ ਵੇਖਦੇ ਹਾਂ ਕਿ ਸਾਡੇ ਆਲੇ-ਦੁਆਲੇ ਕਿੰਨੇ ਹੀ ਪਰਿਵਾਰ ਸਮਾਧਾਂ ਬਣਾਉਣ ਦੇ ਚੱਕਰਾਂ ਵਿੱਚ ਪਏ ਹੋਏ ਹਨ। ਮੇਰੇ ਵਰਗੇ ਕਈ ਲੋਕ੍ਰ ਜੋ ਸਿੱਖੀ ਸਰੂਪ ਵਿੱਚ ਨਹੀਂ ਹਨ, ਪਰ ਫਿਰ ਵੀ ਬਾਣੀ ਦਾ ਦਿਲੋਂ ਸਤਿਕਾਰ ਕਰਦੇ ਹਨ, ਤੇ ਇਸ ਤੇ ਅਰਥ ਸਮਝਣ ਦੀ ਕੋਸ਼ਿਸ਼ ਕਰਦੇ ਹਾਂ। ਚਲੋ ਮੰਨ ਲੈਂਦੇ ਹਾਂ ਕਿ ਇਹ ਸ਼ਹੀਦ ਸਾਡੀ ਰਖਿਆ ਲਈ ਮੌਜੂਦ ਹਨ, ਪਰ ਜੇ ਇਹ ਸਾਡੀ ਰਖਿਆ ਲਈ ਹਨ, ਤਾਂ ਫਿਰ ਦੁੱਖ ਕਿਉਂ ਦਿੰਦੇ ਹਨ? ਸਿਰਫ ਇੱਕ ਛੋਟੀ ਜਹੀ ਸਮਾਧ ਲਈ, ਸ਼ਹੀਦ ਦਾ ਕੰਮ ਤਾਂ ਨਿੱਜੀ ਸਵਾਰਥ ਛੱਡ ਕੇ ਪ੍ਰਵਾਰ, ਕੌਮ ਜਾਂ ਦੇਸ਼ ਲਈ ਜਾਨ ਵਾਰ ਦੇਣਾ ਹੈ। ਜੇ ਸ਼ਹੀਦ ਥੋੜ੍ਹੀ ਬਹੁਤ ਜਗ੍ਹਾ ਲਈ ਤੁਹਾਨੂੰ ਤੰਗ ਕਰ ਰਿਹਾ ਹੈ, ਤਾਂ ਉਹ ਅਸਲੀ ਸ਼ਹੀਦ ਨਹੀਂ ਹੋ ਸਕਦਾ।

ਸੋ, ਵੀਰੋ ਤੇ ਭੈਣੋ, ਇਹ ਸਾਧ ਨਿੱਜੀ ਸਵਾਰਥ ਲਈ ਜਾਂ ਸਾਨੂੰ ਅਸਲ ਰਾਹ ਤੋਂ ਕੁਰਾਹੇ ਪਾਉਣ ਲਈ ਇਸ ਤਰ੍ਹਾਂ ਦੇ ਹੀਲੇ ਵਰਤਦੇ ਹਨ। ਇਨ੍ਹਾਂ ਸਮਾਧਾਂ ਤੇ ਡੇਰਿਆਂ ਉਪਰ ਬਹੁ-ਗਿਣਤੀ ਸਿੱਖ ਕੌਮ ਦੀ ਹੈ। ਬਹੁਤ ਸਾਰੇ ਵੀਰ-ਭੈਣ ਅੰਮ੍ਰਿਤਧਾਰੀ ਵੀ ਹੁੰਦੇ ਹਨ। ਇਨ੍ਹਾਂ ਨੂੰ ਕੋਈ ਪੁਛੇ, ਭਲਿਉਂ ਲੋਕੋ, ਜੇ ਤੁਸੀਂ ਗੁਰੂ ਮਹਾਰਾਜ ਦੀ ਹੁਕਮ-ਅਦੂਲੀ ਹੀ ਕਰਨੀ ਹੈ ਤਾਂ ਅੰਮ੍ਰਿਤਧਾਰੀ ਕਿਉਂ ਬਣੇ ਹੋ? ਇਨ੍ਹਾਂ ਤੋਂ ਤਾਂ, ਉਹ ਲੋਕ ਚੰਗੇ ਹਨ, ਜੋ ਸਿੱਖੀ ਸਰੂਪ ਵਿੱਚ ਬੇਸ਼ੱਕ ਨਹੀਂ, ਪਰ ਇਸ ਤਰ੍ਹਾਂ ਦੀਆਂ ਬੁਰਾਈਆਂ ਤੋਂ ਦੂਰ ਹਨ। ਇਸ ਵੇਲੇ ਲੋੜ ਹੈ, ਗੁਰਬਾਣੀ ਦੇ ਸਹੀ ਅਰਥਾਂ ਨੂੰ ਜਾਣਨ ਦੀ। ਸਾਡਾ ਗੁਰੂ ਹੀ ਸੱਭ ਤੋਂ ਉਚਾ ਹੈ, ਉਹ ਆਪ ਹੀ ਸਾਡੀ ਰਖਿਆ ਕਰੇਗਾ। ਫਿਰ ਕੀ ਲੋੜ ਹੈ, ਇਨ੍ਹਾਂ ਸ਼ਹੀਦਾਂ ਦੇ ਪਹਿਰਿਆਂ ਦੀ ਤੇ ਇਨ੍ਹਾਂ ਦੀਆਂ ਸਮਾਧਾਂ ਦੀ?

—0— *98140-00868*

## ਦਾਨੀ ਸੱਜਣ ਦੇ ਨਾਮ

1. ਸ. ਜਸਪਾਲ ਸਿੰਘ ਕੰਵਲ - 3100/-
2. ਸ. ਸੁਖਜਿੰਦਰ ਸਿੰਘ ਯੋਗੀ ਚੰਡੀਗੜ੍ਹ - 3100/-
3. ਸ. ਸੁਰਿੰਦਰ ਸਿੰਘ ਬੇਦੀ - 3100/-
4. ਸ. ਅਵਤਾਰ ਸਿੰਘ ਮਹਿਤਪੁਰੀ - 2100/-
5. ਸ. ਭੁਪਿੰਦਰ ਸਿੰਘ ਸੇਵਾ ਮੁਕਤ ਬੈਂਕ ਮੈਨੇਜਰ - 2000/-
6. ਸ. ਬਲਜੀਤ ਸਿੰਘ ਫਿਡਿਆਂਵਾਲਾ - 1500/-
7. ਸ. ਸ਼ਮਸ਼ੇਰ ਸਿੰਘ ਚੰਡੀਗੜ੍ਹ - 1100/-
8. ਸ. ਰੁਪਿੰਦਰ ਸਿੰਘ ਕੰਵਲ ਚੰਡੀਗੜ੍ਹ - 500/-
9. ਸ੍ਰੀਮਤੀ ਗੁਰਪ੍ਰੀਤ ਕੌਰ ਕੰਵਲ, ਖਰੜ - 500/-
10. ਸ਼ਨਸ਼ਾਈਨ ਕੌਰ ਕੰਵਲ ਲੁਧਿਆਣਾ - 500/-
11. ਸ. ਗੁਰਦੀਪ ਸਿੰਘ ਅੰਬਾਲਾ ਕੈਂਟ - 250/-

—0—

# ਅਦੁੱਤੀ ਪ੍ਰੇਰਨਾ ਦਾ ਸੋਮਾ 'ਬਾਜ਼'

ਬਚਪਨ ਵਿੱਚ ਜਦ ਕਲਗੀਧਰ ਪਾਤਸਾਹ ਦੇ ਹਸਤ-ਕਮਲਾਂ ਤੇ ਬੈਠੇ 'ਬਾਜ਼' ਨੂੰ ਤੱਕੀਦਾ ਸੀ ਤਾਂ ਹੈਰਾਨ ਹੋਈਦਾ ਸੀ ਕਿ ਸੱਚੇ ਪੱਤੇਸ਼ਾਹ ਨੇ ਆਪਣੀ ਮੁਬਾਰਕ ਉਂਗਲੀ ਤੇ ਬਾਜ਼ ਹੀ ਕਿਉਂ ਬੈਠਾਇਆ ਹੈ,ਕੋਈ ਹੋਰ ਪੰਛੀ ਕਿਉਂ ਨਹੀਂ?

ਇਹ ਸਵਾਲ ਬਾਲ-ਮਨ 'ਚ ਲੰਬਾ ਸਮਾਂ ਘੁੰਮਦਾ ਰਿਹਾ ਪਰ ਜਦ ਅੱਜ ਪੜ੍ਹ-ਲਿਖ ਕੇ ਤੇ ਲੰਬੇ ਸਫਰ ਤਹਿ ਕਰਕੇ ਗੁਰੂ ਸਾਹਬ ਦੀ ਇਸ ਰਮਜ਼ ਨੂੰ ਜ਼ਰਾ ਕੁ ਜਿੰਨਾ ਨਿਮਾਣੀ ਸਮਝ ਨੇ ਸਮਝਣ ਦੀ ਕੋਸ਼ਿਸ਼ ਕੀਤੀ ਹੈ ਤਾਂ ਮਨ ਕਲਗੀਧਰ ਪਾਤਸ਼ਾਹ ਦੇ ਚਰਨਾਂ ਚ ਆਪ ਮੁਹਾਰੇ ਝੁਕ ਜਾਂਦਾ ਹੈ।ਉਹਨਾਂ ਦੀ ਸੋਚ ਦੀ ਅਰਸ਼ੀ ਉਡਾਰੀ ਤੇ ਪ੍ਰਤੀਕਾਤਮਕ ਰਮਜ਼ ਤੋਂ ਮਨ ਵਾਰੇ-ਵਾਰੇ ਜਾਣ ਨੂੰ ਲੋਚਦਾ ਹੈ।

ਪਿਛਲੇ ਦਿਨੀਂ ਜੀਵ-ਵਿਗਿਆਨ ਨਾਲ ਸੰਬੰਧਿਤ ਕੁਝ ਪੁਸਤਕਾਂ ਪੜ੍ਹਨ ਦਾ ਮੌਕਾ ਮਿਲਿਆ। ਵੱਖ ਵੱਖ ਜੀਵਾਂ ਬਾਰੇ ਜਾਣਕਾਰੀ ਹਾਸਲ ਕਰਦਿਆਂ ਪਤਾ ਲੱਗਾ ਕਿ ਬਾਜ਼ ਨਰ ਨਾ ਹੋ ਕੇ ਮਾਦਾ ਹੈ।ਜੇ 'ਬਾਜ਼' ਸ਼ਬਦ ਦਾ ਮੂਲ ਧਾਤੂ ਵੀ ਲੱਭੀਏ ਤਾਂ ਇਸਦਾ ਸੰਬੰਧ ਵੀ ਅਰਬੀ-ਫਾਰਸੀ ਨਾਲ ਜਾ ਜੁੜਦਾ ਹੈ।ਬਾਜ਼ ਦੇ ਨਰ ਨੂੰ 'ਜ਼ੁੱਰਰਾਹ' ਕਿਹਾ ਜਾਂਦਾ ਹੈ।ਜੀਵ ਜ਼ਾਤੀਆਂ ਚ ਸਾਇਦ ਬਾਜ਼ ਹੀ ਇੱਕ ਐਸਾ ਪੰਛੀ ਹੈ ਜਿਸਦਾ ਨਰ ਬਿਲਕੁੱਲ ਕਮਜ਼ੋਰ ਤੇ ਮਰੀਅਲ ਜਿਹਾ ਹੈ ਜਦ ਕਿ ਮਾਦਾ ਬਹੁਤ ਜ਼ਿਆਦਾ ਸਕਤੀਸ਼ਾਲੀ ਤੇ ਤਾਕਤਵਰ ਹੈ।

ਪਿਛਲੇ ਸਮੇਂ ਚ ਬਿਹਾਰ ਆਦਿਕ ਪੂਰਬੀ ਪ੍ਰਾਂਤਾਂ ਚ ਘੁੰਮਣ ਦਾ ਕਾਫੀ ਮੌਕਾ ਮਿਲਿਆ।ਪਟਨਾ ਤੋਂ ਦੋ ਢਾਈ ਸੌ ਕਿਲੋਮੀਟਰ ਅੱਗੇ ਬੇਗੂ-ਸਰਾਏ, ਭਾਗਲਪੁਰ, ਕਠਿਆਰ, ਪੂਰਨੀਆਂ ਆਦਿਕ ਜ਼ਿਲ੍ਹਿਆਂ ਚ ਅਸੀਂ ਕਈ ਦਿਨ ਘੁੰਮਦੇ-ਘੁਮਾਉਂਦੇ ਫਿਰੇ।ਇੱਕ ਦਿਨ ਅਚਾਨਕ ਅਸੀਂ ਬੇਗੂ-ਸਰਾਏ ਤੋਂ ਭਾਗਲਪੁਰ ਵਾਲੇ ਰਾਸ਼ਟਰੀ ਰਾਜ ਮਾਰਗ ਤੇ ਆਪਣੀ ਗੱਡੀ 'ਤੇ ਸਵਾਰ ਹੋ ਕੇ ਆ ਰਹੇ ਸੀ। ਸੜਕ ਬੜੀ ਖਸਤਾ ਹਾਲ ਸੀ। ਗੱਡੀ ਮਸਾਂ ਪਹਿਲੇ-ਦੂਜੇ ਗੇਅਰ ਚ ਚੱਲ ਰਹੀ ਸੀ।ਅਚਾਨਕ ਕੁਝ ਅੱਧਖੜ੍ਹ ਉਮਰ ਦੇ ਬਿਹਾਰੀ ਲੋਕਾਂ ਨੇ ਗੱਡੀ ਨੂੰ ਆਣ ਘੇਰਿਆ।ਉਹਨਾਂ ਦੇ ਹੱਥਾਂ ਚ ਕੁਝ ਪੰਛੀ ਫੜੇ ਹੋਏ ਸਨ।ਇਹਨਾਂ ਪੰਛੀਆਂ ਦੀਆਂ ਲੱਤਾਂ ਇੱਕ ਡੋਰੀ ਨਾਲ ਬੰਨ੍ਹੀਆਂ ਹੋਈਆਂ ਸਨ।ਮੈਂ ਜਦ ਸ਼ੀਸੇ ਚੋਂ ਬਾਹਰ ਝਾਕਿਆ ਤਾਂ ਉਹ ਬੜੀ ਨਿਮਰਤਾ ਨਾਲ ਕਹਿਣ ਲੱਗੇ " ਸਰਦਾਰ ਜੀ! ਬਾਜ਼ ਲੇ ਜੋ ਬਾਜ਼। ਯੇ ਗੁਰੂ ਗੋਬਿੰਦ ਸਿੰਘ ਜੀ ਕਾ ਸਾਥੀ ਬਾਜ਼ ਹੈ। ਇਸ ਕੋ ਆਪਣੇ ਪੰਜਾਬ ਜ਼ਰੂਰ ਲੇ ਜਾਈਓ।"

ਮੈਂ ਹੈਰਾਨ ਹੋ ਕੇ ਧਿਆਨ ਨਾਲ ਦੇਖਿਆ ਤਾਂ ਇਹ ਬਿਲਕੁੱਲ ਮਰੀਅਲ ਜਿਹੇ ਬਟੇਰਾ-ਨੁਮਾ ਪੰਛੀ ਸਨ। ਮੈਂ ਉਹਨਾਂ ਨੂੰ ਹਾਸੇ ਨਾਲ ਕਹਿ ਦਿੱਤਾ ਕਿ ਇਹ ਬਾਜ਼ ਨਹੀਂ। ਇਹ ਤਾਂ ਬਾਜ਼ ਛੱਡ ਕੇ ਬਾਜੀ ਵੀ ਨਹੀਂ।

ਮੇਰੇ ਮਜ਼ਾਕੀਆ ਅੰਦਾਜ਼ ਨੂੰ ਭਾਂਪਦਿਆਂ ਇੱਕ ਵਡੇਰੀ ਉਮਰ ਦਾ ਬਿਹਾਰੀ ਬਜ਼ੁਰਗ ਝੱਟ ਕਹਿਣ ਲੱਗਾ " ਸਰਦਾਰ ਜੀ! ਆਪ ਠੀਕ ਕਹਿ ਰਹੇ ਓ।ਅਸਲ ਮੇਂ ਯਹ ਬਾਜ਼ ਨਹੀਂ, ਬਾਜ਼ ਕਾ ਪਤੀ-ਦੇਵ 'ਜ਼ੁੱਰਰਾਹ' ਹੈ।

ਖੈਰ, ਉਸ ਵਕਤ ਮੈਨੂੰ ਇਸ ਜੀਵ ਦੇ ਲਿੰਗ ਭੇਦ ਦਾ ਬਹੁਤਾ ਗਿਆਨ ਨਹੀਂ ਸੀ।ਅਸੀਂ ਦਸ ਦਾ ਨੋਟ ਉਸ ਬਜ਼ੁਰਗ ਬਿਹਾਰੀ ਦੀ ਤਲੀ ਤੇ ਧਰ ਕੇ ਉਹਨਾਂ ਦਾ 'ਜ਼ੁਰਰਾਹ' ਖਰੀਦੇ ਬਗੈਰ ਗੱਡੀ ਅਗਾਂਹ ਤੋਰ ਲਈ।

ਖੈਰ, ਸਮਾਂ ਪਾ ਕੇ ਬਾਜ਼ ਦੇ ਨਰ-ਮਾਦਾ ਵਾਲਾ ਮਸਲਾ ਮੇਰੇ ਲਈ ਬੜੀ ਉਲਝਣ ਬਣਦਾ ਰਿਹਾ ਪਰ ਆਖਰਕਾਰ ਮਹਾਨ ਕੋਸ਼ ਨੇ ਮੇਰੀ ਏਸ ਪਹੇਲੀ ਨੂੰ ਕਾਫੀ ਹੱਦ ਤੱਕ ਸੁਲਝਾ ਦਿੱਤਾ। ਭਾਈ ਕਾਹਨ ਸਿੰਘ ਨਾਭ੍ਹਾ ਨੇ 'ਬਾਜ਼' ਦੀ ਬਾਬਤ ਅਤੇ ਇਸਦੇ ਨਰ 'ਜ਼ੁੱਰਰਾਹ' ਦੇ ਬਾਰੇ ਕਾਫੀ ਤਫਸੀਲ ਨਾਲ ਵੇਰਵੇ ਦਿੱਤੇ ਹਨ ਜਿਸਤੋਂ ਮੇਰੀ ਕਾਫੀ ਸੰਤੁਸ਼ਟੀ ਹੋ ਗਈ।

......ਪਰ ਹਾਲੇ ਵੀ ਅਗਲੀ ਬੁਝਾਰਤ ਮੇਰੇ ਸਾਹਮਣੇ ਇਹ ਸੀ ਕਿ ਗੁਰੂ ਸਾਹਬ ਨੇ ਬਾਕੀ ਹਜ਼ਾਰਾਂ ਪੰਛੀਆਂ ਵਿੱਚੋਂ ਸਿਰਫ ਬਾਜ਼ ਨੂੰ ਹੀ ਆਪਣਾ ਸਾਥੀ ਕਿਉਂ ਚੁਣਿਆ ਜਦ ਕਿ ਹਿੰਦੁਸਤਾਨ ਦੀ ਸਰ-ਜ਼ਮੀਂ ਤੇ ਤੋਤੇ-ਮੋਰ-ਘੁੱਗੀਆਂ-ਕਬੂਤਰ ਆਦਿਕ ਹਜ਼ਾਰਾਂ ਇੱਕ ਤੋਂ ਵੱਧ ਇੱਕ ਸੁੰਦਰ ਪ੍ਰਜਾਤੀਆਂ ਦੇ ਪੰਛੀ ਚਹਿ-ਚਹਾ ਰਹੇ ਸਨ।ਬਾਜ਼ ਵਿੱਚ ਐਸੀ ਕਿਹੜੀ ਖੂਬੀ ਸੀ ਕਿ 'ਬਾਜ਼' ਹੀ ਗੁਰੂ ਸਾਹਬ ਦੀ ਨਦਰ-ਏ-ਇਨਾਇਤ ਦਾ ਪਾਤਰ ਬਣਿਆ।ਇਹ ਸਵਾਲ ਅਕਸਰ ਮੇਰੇ ਚਿੰਤਨ ਦਾ ਹਿੱਸਾ ਬਣਦਾ ਰਿਹਾ।

ਇੱਕ ਗੱਲ ਹੋਰ।ਇਹ ਸਤਰਾਂ ਲਿਖਦਿਆਂ ਵੀ ਮੈਂ ਬੜੀ ਕਠਿਨਾਈ ਮਹਿਸੂਸ ਕਰ ਰਿਹਾ ਹਾਂ ਕਿ ਬਾਜ਼ ਨੂੰ ਮੈਂ

ਇਸਤਰੀ ਲਿੰਗ ਵਜੋਂ ਪ੍ਰਸਤੁਤ ਕਰਾਂ ਜਾਂ ਪੁਲਿੰਗ ਵਜੋਂ।

ਇਸ ਪਹੇਲੀ ਦਾ ਜਵਾਬ ਵੀ ਲੋਕ-ਮਾਨਸਿਕਤਾ ਵਿੱਚੋਂ ਹੀ ਮਿਲਦਾ ਹੈ। ਭਾਰਤੀ ਲੋਕ-ਮਨ ਨੇ ਆਮ ਬੋਲ-ਚਾਲ ਵਿੱਚ ਬਾਜ਼ ਦੇ ਮਾਦਾ ਹੁੰਦਿਆਂ ਹੋਇਆਂ ਵੀ ਬਾਜ਼ ਨੂੰ ਹਮੇਸ਼ਾ ਪੁਲਿੰਗ ਵਜੋਂ ਪ੍ਰਵਾਨ ਕੀਤਾ ਹੈ।ਲਿਖਤ ਅਤੇ ਬੋਲੀ ਦੋਨਾਂ ਹੀ ਪੱਖਾਂ ਤੋਂ 'ਬਾਜ਼ ਉੱਡਦਾ ਹੈ/ ਖਾਂਦਾ ਹੈ/ ਜਾਂਦਾ ਹੈ' ਦੀ ਵਰਤੋਂ ਹੋਈ ਹੈ ਨਾ ਕਿ ਬਾਜ਼ ਉੱਡਦੀ ਹੈ/ਖਾਂਦੀ ਹੈ/ ਜਾਂਦੀ ਹੈ ਆਦਿਕ।

ਸੋ ਬੇਸ਼ੱਕ ਗੁਰੂ ਸਾਹਬ ਵੇਲੇ ਵੀ ਬਹੁਤੇ ਲੋਕਾਂ ਨੂੰ ਬਾਜ਼ ਦੇ ਮਦੀਨ ਹੋਣ ਬਾਰੇ ਪਤਾ ਹੋਵੇਗਾ ਪਰ ਲੋਕ-ਮਾਨਸਿਕਤਾ ਨੇ ਬਾਜ਼ ਨੂੰ ਹਮੇਸ਼ਾ ਨਰ ਦੇ ਤੌਰ ਤੇ ਹੀ ਪ੍ਰਵਾਨ ਕੀਤਾ ਹੈ ਤੇ ਉਸ ਲਈ ਨਰ-ਸੂਚਕ ਕਿਰਿਆ ਦੀ ਵਰਤੋਂ ਹੀ ਹੋਈ ਹੈ।

ਸੋ ਖੈਰ, ਗੱਲ ਚੱਲ ਰਹੀ ਸੀ।ਗੁਰੂ ਸਾਹਬ ਦੁਆਰਾ ਬਾਜ਼ ਦੀ ਚੋਣ ਦੀ।ਅਸੀਂ ਸਭ ਭਲੀ-ਭਾਂਤ ਜਾਣਦੇ ਹਾਂ ਕਿ ਗੁਰੂ ਸਾਹਬ ਨੇ ਜ਼ੁਲਮ ਦੇ ਖਿਲਾਫ ਸਿੱਖਾਂ ਨੂੰ ਤਿਆਰ ਕਰਨ ਲਈ ਬੜੀ ਮੁਸ਼ੱਕਤ ਘਾਲੀ।ਉਹਨਾਂ ਨੇ ਆਪਣੇ ਸੰਗੀ-ਸਾਥੀਆਂ ਚ ਬੀਰ-ਰਸ ਪੈਦਾ ਕਰਨ ਲਈ ਜੋ ਵੀ ਉਪਰਾਲਾ ਕਰਨਾ ਬਣਦਾ ਸੀ, ਉਸ ਲਈ ਸਭ ਕੁਝ ਕੀਤਾ।ਜੇ 'ਚੰਡੀ ਦੀ ਵਾਰ' ਰਚੀ ਤਾਂ ਦੁਰਗਾ ਭਾਵੇਂ ਇੱਕ ਇਸਤਰੀ ਪਾਤਰ ਸੀ ਪਰ ਮਿਥਿਹਾਸ ਨੇ ਉਸਨੂੰ ਇੱਕ ਦਲੇਰ ਪਾਤਰ ਵਜੋਂ ਮਾਨਤਾ ਦਿੱਤੀ ਹੈ। ਸੋ ਗੁਰੂ ਸਾਹਬ ਨੇ ਦੁਰਗਾ ਦੀ ਬਹਾਦਰੀ ਦੇ ਜ਼ਰੀਏ ਸਿੱਖਾਂ ਚ ਜੋਸ਼ ਉਪਜਾਉਣ ਲਈ ਦੁਰਗਾ ਨੂੰ 'ਚੰਡੀ' ਦੇ ਪ੍ਰਤੀਕ ਵਜੋਂ ਉਭਾਰਿਆ।

ਇਵੇਂ ਹੀ ਗੁਰੂ ਸਾਹਬ 'ਬਾਜ਼' ਨੂੰ ਵੀ ਇੱਕ ਅਦੁੱਤੀ ਪ੍ਰੇਰਨਾ ਦਾ ਸੋਮਾ ਬਣਾ ਕੇ ਸਿੱਖਾਂ ਸਾਹਮਣੇ ਪੇਸ਼ ਕਰਨਾ ਚਾਹੁੰਦੇ ਸਨ।ਬਾਜ਼ ਵਿਚਲੇ ਮੀਰੀ ਗੁਣਾਂ ਨੂੰ ਸਮਝੇ ਬਿਨਾਂ ਇਹ ਪਹੇਲੀ ਸਮਝ 'ਚ ਆਉਣੀ ਬੜੀ ਮੁਸ਼ਕਲ ਹੈ।ਆਓ! ਜ਼ਰਾ ਬਾਜ਼ ਦੇ ਇਹਨਾਂ ਗੁਣਾਂ ਨੂੰ ਸਮਝਣ ਦੀ ਕੋਸ਼ਿਸ਼ ਕਰੀਏ:

੧. ਬਾਜ਼ ਇੱਕ ਐਸਾ ਪੰਛੀ ਹੈ ਜੋ ਮਾਸਾਹਾਰੀ ਹੈ ਤੇ ਆਪਣਾ ਸ਼ਿਕਾਰ ਆਪ ਕਰਨ ਚ ਵਿਸ਼ਵਾਸ ਰੱਖਦਾ ਹੈ।ਉਹ ਸ਼ੇਰ ਵਾਂਗ ਕਿਸੇ ਦੇ ਮਾਰੇ ਹੋਏ ਸ਼ਿਕਾਰ ਨੂੰ ਜਾਂ ਮਰੇ ਹੋਏ ਜੀਵ ਨੂੰ ਕਦੇ ਮੂੰਹ ਨਹੀਂ ਲਗਾਉਂਦਾ।

੨. ਬਾਜ਼ ਇੱਕ ਐਸਾ ਬਹਾਦਰ ਪੰਛੀ ਹੈ ਜਿਸ ਵਿੱਚ ਐਨੀ ਦਲੇਰੀ ਹੈ ਕਿ ਉਹ ਸੈਂਕੜੇ ਪੰਛੀਆਂ ਦੇ ਝੁੰਡ ਤੋਂ ਵੀ ਘਬਰਾਉਂਦਾ ਨਹੀਂ।ਅਸਮਾਨ 'ਚ ਉੱਡਦਿਆਂ ਜਿਸ ਵੀ ਸ਼ਿਕਾਰ 'ਤੇ ਉਹਦੀ ਨਿਗਾਹ ਆ ਗਈ, ਉਹ ਅੱਖ ਦੇ ਫੋਰ ਨਾਲ ਆਪਣਾ ਸ਼ਿਕਾਰ ਸੈਂਕੜਿਆਂ ਦੇ ਝੁੰਡ ਚੋਂ ਢੂੰਡ ਕੇ ਸ਼ਿਕਾਰ ਨੂੰ ਆਪਣੇ ਪੰਜਿਆਂ ਚ ਅੜਾਈ ਅਸਮਾਨ ਚ ਤਾਰੀਆਂ ਲਾਉਣ ਲੱਗਦਾ ਹੈ।ਉਸਦੀ ਏਸ ਫੁਰਤੀ ਦਾ ਕੋਈ ਸਾਹਨੀ ਨਹੀਂ।

ਬਾਜ਼ ਦੀ ਏਸੇ ਫੁਰਤੀ ਵੱਲ ਵੇਖਦਿਆਂ ਸ਼ੇਖ ਫਰੀਦ ਸਾਹਬ ਵੀ ਜਦ ਮੌਤ ਦੀ ਫੁਰਤੀ ਦਾ ਪ੍ਰਤੀਕ ਵਰਤਣ ਲੱਗੇ ਤਾਂ 'ਬਾਜ਼' ਤੋਂ ਸਿਵਾਇ ਕੋਈ ਪ੍ਰਤੀਕ ਉਹਨਾਂ ਦੀ ਕਲਮ ਦੀ ਨੋਕ ਤੇ ਪ੍ਰਵਾਨ ਨਹੀਂ ਚੜ੍ਹ ਸਕਿਆ ਤੇ ਉਹਨਾਂ ਨੇ ਮੌਤ ਦੇ ਵਾਰ ਨੂੰ ' ਅਚਿੰਤੇ ਬਾਜ ਪਏ' ਦੀ ਉਦਾਹਰਣ ਰਾਹੀਂ ਹੀ ਰੂਪਮਾਨ ਕੀਤਾ।

੨. ਬਾਜ਼ ਨੇ ਜਿਸ ਸ਼ਿਕਾਰ ਨੂੰ ਆਪਣੇ ਪੰਜਿਆਂ ਚ ਅੜਾ ਲਿਆ। ਉਹ ਲੱਖ ਯਤਨ ਕਰੇ,ਉਹਦੇ ਪੰਜਿਆਂ ਚੋਂ ਅਜ਼ਾਦ ਨਹੀਂ ਹੋ ਸਕਦਾ।ਬਾਜ਼ ਕਾਲ ਰੂਪ ਬਣ ਕੇ ਆਪਣੇ ਸ਼ਿਕਾਰ ਤੇ ਝਪਟਦਾ ਹੈ।

੩. ਜੇ ਬਾਜ਼ ਦੀ ਉਡਾਰੀ ਦੀ ਗੱਲ ਕੀਤੀ ਜਾਵੇ ਤਾਂ ਕੋਈ ਵੀ ਪੰਛੀ ਪਿੱਛਾ ਕਰਕੇ ਬਾਜ਼ ਤੋਂ ਉਹਦਾ ਸ਼ਿਕਾਰ ਨਹੀਂ ਖੋਹ ਸਕਦਾ ਤੇ ਨਾ ਹੀ ਬਾਜ਼ ਦੀ ਫੁਰਤੀ ਦੀ ਰੀਸ ਕਰ ਸਕਦਾ ਹੈ।

੪. ਜੇ ਬਾਜ਼ ਦੀ ਨਿਗਾਹ ਜਾਂ ਨਜ਼ਰ ਦੀ ਗੱਲ ਕੀਤੀ ਜਾਵੇ ਤਾਂ 'ਬਾਜ਼-ਅੱਖ' ਮੁਹਾਵਰਾ ਹੀ ਇਸ ਨਿਗਾਹ ਦੇ ਸੋਹਿਲੇ ਗਾਉਣ ਲਈ ਕਾਫੀ ਹੈ।'ਨਿਗਾਹ ਸਿੱਧੀ ਨਿਸ਼ਾਨੇ ਤੇ'ਐਸੀ ਪ੍ਰੇਰਨਾ ਕੋਈ ਹੋਰ ਪੰਛੀ ਦਿੰਦਾ ਪ੍ਰਤੀਤ ਨਹੀਂ ਹੁੰਦਾ।

ਸੋ ਐਸੇ ਹੀ ਅਨੇਕਾਂ ਮੀਰੀ-ਗੁਣਾਂ ਸਦਕਾ ਗੁਰੂ ਸਾਹਬ ਨੇ ਬਾਜ਼ ਨੂੰ ਪ੍ਰਤੀਕਾਤਮਕ ਤੌਰ ਤੇ ਇੱਕ ਜਿਉਂਦੇ-ਜਾਗਦੇ ਚਿੰਨ ਵਜੋਂ ਸਿੱਖਾਂ ਸਾਹਮਣੇ ਪ੍ਰੇਰਨਾ ਦਾ ਸ੍ਰੋਤ ਬਣਾ ਕੇ ਪੇਸ਼ ਕੀਤਾ।

ਜੇ ਬਾਜ਼ ਦੀ ਉਮਰ ਦੀ ਗੱਲ ਕੀਤੀ ਜਾਵੇ ਤਾਂ ਇਹ ਪੱਖ ਹੋਰ ਵੀ ਹੈਰਾਨ ਕਰ ਦੇਣ ਵਾਲਾ ਹੈ।ਜੀਵ- ਵਿਗਿਆਨੀਆਂ ਮੁਤਾਬਕ ਇੱਕ ਬਾਜ਼ ਦੀ ਉਮਰ ਲਗਭਗ ੭੦ ਸਾਲ ਦੇ ਕਰੀਬ ਹੁੰਦੀ ਹੈ।ਉਹ ਆਪਣੀ ਉਮਰ ਦੇ ਪਹਿਲੇ ਤੀਹ ਸਾਲ ਬੜੀ ਸਰਦਾਰੀ ਨਾਲ ਬਸ਼ਰ ਕਰਦਾ ਹੈ ਪਰ ਤੀਹ ਕੁ ਸਾਲ ਉਮਰ ਭੋਗਣ ਦੇ ਬਾਦ ਬਾਜ਼ ਨਿਢਾਲ ਹੋ ਜਾਂਦਾ ਹੈ।ਉਸਦੀ ਚੁੰਝ ਅੰਦਰ ਨੂੰ ਮੁੜ ਜਾਂਦੀ ਹੈ।ਪੰਜੇ ਵੀ ਅੰਦਰ ਦੀ ਤਰਫ ਝੁਕ ਜਾਂਦੇ ਹਨ ਤੇ ਪੂਰੀ ਤਰ੍ਹਾਂ ਕਮਜ਼ੋਰ ਹੋ ਜਾਂਦੇ ਹਨ।ਖੰਭਾਂ ਦੀ ਪਰਵਾਜ਼ ਵੀ ਪਹਿਲਾਂ ਵਰਗੀ ਨਹੀਂ ਰਹਿ ਜਾਂਦੀ।ਖੰਭ ਬੋਝਲ ਤੇ ਭਾਰੀ ਹੋ ਕੇ ਉਹਦੇ ਸਰੀਰ ਨਾਲ ਚਿਪਕ ਕੇ ਰਹਿ ਜਾਂਦੇ ਹਨ।

ਜੀਵ ਵਿਗਿਆਨੀਆਂ ਮੁਤਾਬਕ ਕੁਦਰਤ ਦੇ ਐਸੇ ਸ਼ਾਹਕਾਰ ਪੰਛੀ ਦੀ ਇਹ ਤਰਸਯੋਗ ਹਾਲਤ ਵੇਖ ਕੇ ਹਰ ਕਿਸੇ ਨੂੰ ਅਫਸੋਸ ਹੁੰਦਾ ਹੈ।

ਬਾਜ਼ ਖੁਦ ਆਪਣੀ ਏਸ ਹਾਲਤ ਨੂੰ ਦੇਖ ਕੇ ਬੁਰੀ ਤਰ੍ਹਾਂ ਗਮਗੀਨ ਹੋ ਜਾਂਦਾ ਹੈ।ਉਹਦੇ ਸਾਹਮਣੇ ਹੁਣ ਬੱਸ ਤਿੰਨ ਹੀ ਰਸਤੇ ਬਚੇ ਹਨ:

੧. ਉਹ ਹੁਣ ਸ਼ਿਕਾਰ ਕਰਨ ਦੇ ਕਾਬਲ ਨਹੀਂ ਰਿਹਾ।ਇਸ

ਲਈ ਉਹ ਇੱਲਾਂ ਦੇ ਝੁੰਡ ਚ ਸ਼ਾਮਲ ਹੋ ਕੇ ਆਪਣੀ ਨਿਆਰੀ ਹਸਤੀ ਨੂੰ ਭੁਲਾ ਕੇ ਦੂਜਿਆਂ ਦੇ ਮਾਰੇ ਜਾਂ ਮਰੇ ਹੋਏ ਜੀਵਾਂ ਦੇ ਮਾਸ 'ਚ ਆਪਣੀ ਮੁੜੀ ਹੋਈ ਚੁੰਝ ਮਾਰੇ ਤੇ ਪੇਟ ਦੀ ਅੱਗ ਬੁਝਾ ਲਵੇ ।

੨. ਜੇ ਉਹ ਇੱਲ ਵਰਗਾ ਜੀਵਨ ਬਸ਼ਰ ਨਹੀਂ ਕਰਨਾ ਚਾਹੁੰਦਾ ਤਾਂ ਫਿਰ ਭੁੱਖਾ ਰਹਿ ਕੇ ਤੜਫ-ਤੜਫ ਕੇ ਆਪਣੇ ਪ੍ਰਾਨ ਤਿਆਗ ਦੇਵੇ।

੩. ਉਹ ਆਪਣੇ ਅੰਦਰ ਜਿਉਣ ਦੀ ਲਾਲਸਾ ਜਗਾਵੇ ਤੇ ਆਪਣੀ ਕਮਜ਼ੋਰੀ ਨੂੰ ਦੂਰ ਕਰਦਿਆਂ ਆਪਣੇ-ਆਪ ਨੂੰ ਪੁਨਰ-ਸਥਾਪਿਤ ਕਰਨ ਲਈ ਜਦੋ-ਜਹਿਦ ਕਰੇ।

ਜੀਵ ਵਿਗਿਆਨੀਆਂ ਮੁਤਾਬਕ 'ਬਾਜ਼' ਹੀ ਇੱਕ ਐਸਾ ਪੰਛੀ ਹੈ ਜੋ ਏਸ ਤੀਜੇ ਨੰਬਰ ਵਾਲੀ ਚੁਣੌਤੀ ਨੂੰ ਕਬੂਲ ਕਰਦਾ ਹੈ ਤੇ ਆਪਣਾ ਪੂਰਾ ਹੌਂਸਲਾ ਇਕੱਠਾ ਕਰਦਾ ਹੋਇਆ ਆਪਣੀ ਨਿਢਾਲਤਾ ਨੂੰ ਪਾਸੇ ਸੁੱਟ ਕੇ ਪੂਰੇ ਜ਼ੋਰ ਨਾਲ ਇੱਕ ਡਟਵੀਂ ਉਡਾਰੀ ਭਰਦਾ ਹੈ ਤੇ ਕਿਸੇ ਸੁੰਨਸਾਨ ਉੱਚੇ ਪਹਾੜੀ ਇਲਾਕੇ ਚ ਜਾ ਬੈਠਦਾ ਹੈ।ਬੱਸ, ਏਥੇ ਹੀ ਬੈਠ ਕੇ ਉਹ ਆਪਣੇ ਆਪ ਨੂੰ ਪੁਨਰ-ਸਥਾਪਿਤ ਕਰਨ ਲਈ ਜਦੋ-ਜਹਿਦ ਸ਼ੁਰੂ ਕਰ ਦਿੰਦਾ ਹੈ।

ਸਭ ਤੋਂ ਪਹਿਲਾਂ ਉਹ ਆਪਣੀ ਖੁੰਢੀ ਹੋ ਚੁੱਕੀ ਚੁੰਝ ਤੋਂ ਖਹਿੜਾ ਛੁਡਾਉਣ ਦੀ ਕਵਾਇਦ ਸ਼ੁਰੂ ਕਰਦਾ ਹੈ।ਉਹ ਇਸ ਖੁੰਢੀ ਹੋਈ ਚੁੰਝ ਨੂੰ ਪੱਥਰਾਂ ਚ ਨਿਰੰਤਰਾ ਟਕੋਰਦਾ ਰਹਿੰਦਾ ਹੈ ਤੇ ਕਈ ਦਿਨ ਪੱਥਰਾਂ ਨਾਲ ਚੁੰਜ ਨੂੰ ਟਕਰਾ- ਟਕਰਾ ਕੇ ਉਹ ਇਸਨੂੰ ਜੜ੍ਹੋਂ ਤੋੜ ਘੱਤਦਾ ਹੈ। ਬੇਸ਼ੱਕ ਇਹ ਸਾਰੀ ਪ੍ਰਕਿਰਿਆ ਉਹਦੇ ਲਈ ਬੜੀ ਕਸ਼ਟਦਾਇਕ ਹੁੰਦੀ ਹੈ ਪਰ ਬਾਜ਼ ਨੂੰ ਖੁੰਢੀ ਚੁੰਝ ਪ੍ਰਵਾਨ ਜੂ ਨਹੀਂ। ਕੁਝ ਹਫਤਿਆਂ ਬਾਦ ਇੱਕ ਨਵੀਂ ਚੁੰਝ ਪੁਰਾਣੀ ਦੀ ਜਗ੍ਹਾ ਲੈਣੀ ਸ਼ੁਰੂ ਕਰ ਦਿੰਦੀ ਹੈ।

ਹੁਣ ਉਹਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ।ਚੁੰਝ ਤੋਂ ਬਾਦ ਉਹਦਾ ਅਗਲਾ ਮਿਸ਼ਨ ਹੈ ਨਿਢਾਲ ਹੋ ਚੁੱਕੇ ਪੰਜਿਆਂ ਤੋਂ ਖਹਿੜਾ ਛੁਡਾਉਣਾ।ਬੱਸ, ਰਾਤ ਦਿਨ ਪੰਜਿਆਂ ਨੂੰ ਪੱਥਰ ਤੇ ਨਿਰੰਤਰ ਮਾਰਨ ਨਾਲ ਆਖਰ ਇਹ ਪੰਜੇ ਵੀ ਮੁੜ-ਘਿੜ ਕੇ ਬਾਜ਼ ਦਾ ਸਾਥ ਛੱਡ ਜਾਂਦੇ ਹਨ ਤੇ ਨਵੇਂ ਨਕੋਰ ਨੁਕੀਲੇ ਨਹੁੰਆਂ ਵਾਲੇ ਇਕਦਮ ਨਵੇਂ ਪੰਜੇ ਉੱਗਣੇ ਸ਼ੁਰੂ ਹੋ ਜਾਦੇ ਹਨ।ਹੁਣ ਬਾਜ਼ ਕੁਝ ਦਿਨ ਇਹਨਾਂ ਪੰਜਿਆਂ ਦੀ ਸਲਾਮਤੀ ਲਈ ਅਰਾਮ ਕਰਦਾ ਹੈ ।ਤਦ ਤੱਕ ਚੁੰਝ ਵੀ ਆਪਣਾ ਪਕੇਰਾ ਰੂਪ ਲੈ ਚੁੱਕੀ ਹੁੰਦੀ ਹੈ।

ਹੁਣ ਤੀਜਾ ਤੇ ਆਖਰੀ ਮਿਸ਼ਨ ਬਾਜ਼ ਦੇ ਮੂਹਰੇ ਇਹ ਹੈ ਕਿ ਉਹ ਬੋਝਲ ਹੋ ਚੁੱਕੇ ਪਰਾਂ ਤੋਂ ਖਹਿੜਾ ਛੁਡਾ ਕੇ ਪਹਿਲਾਂ ਵਾਲੀ ਪਰਵਾਜ਼ ਹਾਸਲ ਕਰੇ।ਇਹ ਕੰਮ ਵੀ ਉਸ ਲਈ ਬਹੁਤ ਹੀ ਕਸ਼ਟਦਾਇਕ ਤੇ ਸੂਲਾਂ ਤੇ ਸੌਣ ਬਰਾਬਰ ਹੈ ਪਰ ਬਾਜ਼ ਦੀ ਹਰ ਪਲ ਦੁਬਾਰਾ ਪਹਿਲੇ ਰੂਪ ਚ ਜੀਣ ਦੀ ਇੱਛਾ ਸ਼ਕਤੀ ਇਹ ਕਠਿਨ ਕਾਰਜ ਵੀ ਉਸਤੋਂ ਕਰਵਾ ਜਾਂਦੀ ਹੈ। ਉਹ ਨਵੀਂ ਨਕੋਰ ਚੁੰਝ ਨਾਲ ਆਪਣੇ ਚਿਪਕੇ ਤੇ ਬੋਝਲ ਹੋ ਚੁੱਕੇ ਖੰਭਾਂ ਨੂੰ ਨੋਚ ਨੋਚ ਕੇ ਸਰੀਰ ਨਾਲੋਂ ਅਲੱਗ ਕਰਨ ਲੱਗਦਾ ਹੈ।ਅੰਤਾਂ ਦੀ ਪੀੜ ਚੋਂ ਗੁਜ਼ਰਦਿਆਂ ਏਸ ਕੰਮ 'ਤੇ ਵੀ ਉਹ ਫਤਿਹ ਪਾ ਜਾਂਦਾ ਹੈ। ਕੁਝ ਦਿਨਾਂ ਬਾਦ ਨਵੀਨ ਖੰਭ ਬਾਹਰ ਆਉਣੇ ਸ਼ੁਰੂ ਹੋ ਜਾਂਦੇ ਹਨ ਤੇ ਲਗਭਗ ਅੱਠ ਨੌਂ ਮਹੀਨਿਆਂ ਦੀ ਏਸ ਕਠਿਨ ਤਪੱਸਿਆਂ ਤੋਂ ਬਾਦ ਜਦ ਉਹ ਆਪਣੀ ਪਹਿਲੀ ਉਡਾਨ ਓਸ ਬੀਆਬਾਨ ਪਹਾੜੀ ਇਲਾਕੇ ਚ ਭਰਦਾ ਹੈ ਤਾਂ ਉਹਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਰਹਿੰਦਾ।

ਚੜ੍ਹਦੀ ਉਮਰ ਵਾਲੀ ਜਵਾਨੀ ਦਾ ਅਹਿਸਾਸ ਉਹਦੇ ਜਿਸਮ ਤੇ ਰੂਹ ਨੂੰ ਨਸ਼ਿਆ ਦਿੰਦਾ ਹੈ ਤੇ ਇੱਕ ਵਾਰ ਫੇਰ ਉਹ ਨਵੇਂ ਤਾਜ਼ਾ ਦਮ ਜੋਸ਼ ਨਾਲ ਆਪਣੇ ਪੁਰਾਣੇ ਇਲਾਕੇ ਚ ਆਪਣੀ ਦੁਬਾਰਾ ਸਰਦਾਰੀ ਸਥਾਪਿਤ ਕਰਨ ਲਈ ਆ ਧਮਕਦਾ ਹੈ।ਬਾਕੀ ਦੇ ਚਾਲੀ ਸਾਲ ਬਾਜ਼ ਆਪਣੀ ਏਸ ਸਰਦਾਰੀ ਨਾਲ ਜਿਊਂਦਾ ਹੈ।

ਸੋ ਦੋਸਤੋ! ਉਪਰੋਕਤ ਸਮੁੱਚੀ ਜਦੋ-ਜਹਿਦ ਤੋਂ ਸਾਫ ਪਤਾ ਲੱਗਦਾ ਹੈ ਕਿ ਕਲਗੀਧਰ ਪਾਤਸਾਹ ਦਾ ਖੁਦ ਦਾ ਜੀਵਨ ਵੀ ਬਿਲਕੁੱਲ ਏਸੇ ਹੀ ਤਰ੍ਹਾਂ ਦਾ ਸੀ।ਚਮਕੌਰ ਦੀ ਜੰਗ ਤੋਂ ਬਾਦ ਮਾਛੀਵਾੜੇ ਦੇ ਜੰਗਲਾਂ ਦੀ ਇਕੱਲਤਾ ਤੇ ਫਿਰ ਆਪਣੇ ਆਪ ਨੂੰ ਦੀਨੇ-ਕਾਂਗੜ ਦੀ ਧਰਤ ਤੇ ਪੁਨਰ-ਸਥਾਪਿਤ ਕਰਕੇ ਖਿਦਰਾਣੇ ਦੀ ਢਾਬ 'ਤੇ ਜਾਹ ਕੇ ਸ਼ਾਹੀ ਫੌਜਾਂ ਨੂੰ ਮਾਤ ਦੇ ਦੇਣੀ ਸਿਰਫ 'ਬਾਜਾਂ ਵਾਲੇ' ਦਾ ਹੌਂਸਲਾ ਹੀ ਹੋ ਸਕਦਾ ਹੈ।

ਸੋ ਸਪੱਸ਼ਟ ਹੈ ਕਿ ਮਹਾਨ ਯੋਧਿਆਂ ਦੇ ਪ੍ਰਤੀਕ ਜਾਂ ਚਿੰਨ੍ਹ ਵੀ ਹਮੇਸ਼ਾ ਮਹਾਨ ਹੀ ਹੋਇਆ ਕਰਦੇ ਹਨ।

ਆਓ! ਏਸ ਸਦ-ਜ਼ਿੰਦਾ-ਦਿਲ ਜੀਵ ਤੋਂ ਸਦਾ ਸੰਘਰਸ਼-ਸ਼ੀਲ ਰਹਿਣ ਦੀ ਪ੍ਰੇਰਨਾ ਲਈਏ।ਹਾਲਾਤ ਚਾਹੇ ਕੈਸੇ ਵੀ ਅਣਸੁਖਾਵੇਂ ਮੋੜ ਕਿਉਂ ਨਾ ਲੈ ਜਾਣ; ਮੁੜ-ਮੁੜ ਵਹਿਣਾਂ ਦਾ ਮੂੰਹ ਆਪਣੀ ਮਰਜ਼ੀ ਮੁਤਾਬਕ ਮੋੜਨ ਲਈ ਦ੍ਰਿੜ ਸੰਕਲਪ ਹੋਈਏ।

ਕਾਸ਼! ਕਲਗੀਧਰ ਦਾ ਬਾਜ਼ ਸਾਡੀ ਪ੍ਰੇਰਨਾ ਦਾ ਸਦੀਵ ਸੋਮਾ ਬਣ ਸਕੇ ।

*98157-58466*

*amriksherkhan@yahoo.com*

----0----

ਮਿੰਨੀ ਕਹਾਣੀ

# ਲੰਬੀ ਸੋਚ

*ਲਾਲ ਸਿੰਘ ਲਾਲੀ*

ਧਰਮ ਸਿੰਘ ਤੇ ਕਰਮ ਸਿੰਘ ਦੋਵੇਂ ਸਕੇ ਭਰਾ ਸਨ, ਅੰਤਾਂ ਦਾ ਪਿਆਰ ਸੀ ਉਨ੍ਹਾਂ ਦੇ ਮਨਾਂ ਵਿੱਚ ਇੱਕ ਦੂਜੇ ਲਈ ਧਰਮੇ ਦੇ ਦੋ ਪੁੱਤਰ ਅਤੇ ਕਰਮੇ ਦੇ ਇਕ ਹੀ ਬੇਟਾ ਹੈ। ਉਹ ਵੀ ਵਿਚਾਰਾ ਪੋਲਿਉ ਦੀ ਬਿਮਾਰੀ ਹੋ ਜਾਣ ਕਾਰਨ ਬਚਪਨ ਤੋਂ ਹੀ ਅੰਗਹੀਣ ਹੈ। ਦੋਵਾਂ ਦੀਆਂ ਘਰ ਵਾਲੀਆਂ ਦਾ ਪਿਆਰ ਵੀ ਸਕੀਆਂ ਭੈਣਾਂ ਤੋਂ ਵੱਧ।

ਧਰਮੇ ਦੀ ਘਰਵਾਲੀ ਦਾ ਨਾਂ ਸੁਖਦੇਵ ਕੌਰ ਤੇ ਕਰਮੇ ਦੀ ਘਰ ਦੀ ਨਾਮ ਪ੍ਰੇਮ ਕੌਰ ਹੈ। ਦੋਵਾਂ ਪ੍ਰੀਵਾਰਾਂ ਦੀ ਸਾਂਝੀ ਜੱਦੀ ਜ਼ਮੀਨ ਛੇ ਕਿੱਲੇ ਹੈ, ਜਿਸ ਤੇ ਧਰਮੇ ਦੇ ਦੋਵੇਂ ਪੁੱਤਰ ਖੇਤੀ ਕਰਦੇ ਤੇ ਕਰਮੇ ਦਾ ਪੁੱਤਰ ਆਪਣੇ ਗੁਜ਼ਾਰੇ ਲਈ ਇੱਕ ਦੁਕਾਨ ਚਲਾਉਂਦਾ ਹੈ। ਸਾਰੀ ਦੁਨੀਆਂ ਹੀ ਅੱਡ ਹੁੰਦੀ ਆਈ ਹੈ, ਦੋਵਾਂ ਭਰਾਵਾਂ ਨੇ ਸਰਬ ਸੰਮਤੀ ਨਾਲ ਫੈਸਲਾ ਕੀਤਾ ਕਿ ਖੇਤੀ ਭਾਵੇਂ ਕੱਠੇ ਕਰੀ ਜਾਣ ਪਰ ਜਿਉਂਦੇ ਜੀ ਵੰਡ ਵੰਡਾਈ ਕਰ ਲਈਏ। ਆਪਣੀ ਤਾਂ ਨਿਭਗੀ ਮਗਰੋਂ ਜੁਆਕ ਲੜਦੇ ਫਿਰਨਗੇ। ਆਪਣਾ ਕੀ ਪਤਾ ਪ੍ਰਮਾਤਮਾਂ ਵੱਲੋਂ ਕਦੋਂ ਸੱਦਾ ਆ ਜਾਵੇ। ਜਿਉਂਦੇ ਜੀ ਕੰਮ ਨਿੱਬੜ ਜਾਵੇ ਤਾਂ ਬੰਦੇ ਦੀ ਜਾਨ ਵੀ ਸੌਖੀ ਨਿਕਲਦੀ ਹੈ। ਪਿਛੋਂ ਲੋਕ ਤਮਾਸ਼ਾ ਵੇਖਣਗੇ।

ਉਨ੍ਹਾਂ ਰਿਸ਼ਤੇਦਾਰ ਤੇ ਪਿੰਡ ਦੇ ਮੋਹਤਵਾਰ ਇਕੱਠੇ ਕੀਤੇ ਤੇ ਵੰਡ ਵੰਡਾਈ ਹੋਣ ਲੱਗੀ। ਸੱਭ ਕੁਝ ਵੰਡਿਆ ਗਿਆ, ਕਿਸੇ ਧਿਰ ਨੇ ਕੋਈ ਵੀ ਉਜਰ ਨਾ ਕੀਤਾ। ਜਦੋਂ ਜ਼ਮੀਨ ਵੰਡਣ ਦੀ ਵਾਰੀ ਆਈ ਤਾਂ ਛੇ ਕਿੱਲਿਆਂ ਵਿਚੋਂ ਤਿੰਨ-ਤਿੰਨ ਕਿਲੇ ਦੀ ਗੱਲ ਸਾਂਝੇ ਬੰਦਿਆਂ ਨੇ ਮੁਕਾ ਦਿੱਤੀ ਜੋ ਕਾਨੂੰਨ ਅਨੁਸਾਰ ਬਿਲਕੁਲ ਠੀਕ ਵੀ ਸੀ। ਕਰਮੇ ਦੀ ਪਤਨੀ ਪ੍ਰੇਮ ਕੌਰ ਕਹਿਣ ਲੱਗੀ ਬਾਕੀ ਤੁਹਾਡਾ ਕਿਹਾ/ਕੀਤਾ ਸਿਰ ਮੱਥੇ, ਪਰ ਜ਼ਮੀਨ ਦੀ ਵੰਡ ਮੈਨੂੰ ਬਿਲਕੁਲ ਹੀ ਮਨਜ਼ੂਰ ਨਹੀਂ। ਜੇ ਜ਼ਮੀਨ ਵੰਡਣੀ ਹੈ ਤਾਂ ਦੋ ਮੇਰੇ ਭਤੀਜੇ ਤੇ ਇੱਕ ਮੇਰਾ ਪੁੱਤ ਤਿੰਨਾਂ ਨੂੰ ਇੱਕੋ ਜਿਹੀ (ਭਾਵ) ਦੋ-ਦੋ ਕਿਲੇ ਤਿੰਨਾਂ ਨੂੰ ਦੇਵੋ। ਸਾਂਝੇ ਬੰਦੇ ਕਹਿਣ ਲੱਗੇ ਕਮਲੀਏ ਤੇਰਾ ਪੁੱਤਰ ਕੱਲਾ ਅੱਧ ਦਾ ਮਾਲਕ ਹੈ ਤੇ ਤੇਰੇ ਪੁੱਤ ਦੇ ਹਿੱਸੇ ਤਿੰਨ ਕਿਲੇ ਹੀ ਆਉਂਦੀ ਹੈ। ਉਹ ਕਹਿੰਦੀ ਉਹ ਦੋਵੇਂ ਵੀ ਤਾਂ ਮੇਰੇ ਹੀ ਪੁੱਤ ਨੇ ਜੇ ਮੈਂ ਢਿੱਡੋਂ ਨੀ ਜੰਮੇ ਉਹ ਵੀ ਤਾਂ ਮੈਨੂੰ ਚਾਚੀ ਨਹੀਂ ਛੋਟੀ ਮੰਮੀ ਕਹਿੰਦੇ ਨੇ, ਮੈਂ ਪਾਲੇ, ਮੇਰੀ ਗੋਦੀ ਵਿੱਚ ਖੇਡੇ ਕੀ ਢਿੱਡੋਂ ਜੰਮੇ ਹੀ ਬਹੁਤੇ ਪੁੱਤ ਹੁੰਦੇ ਨੇ। ਮੁਆਫ ਕਰਿਓਂ ਮੇਰਾ ਇਹ ਅੰਤਿਮ ਫੈਸਲਾ ਹੈ। ਸਾਂਝੇ ਬੰਦਿਆਂ ਨੇ ਸੋਚਿਆ ਸਾਡਾ ਕੀ ਜਾਂਦਾ, ਜਦ ਇਹ ਚਾਹੁੰਦੀ ਹੈ। ਆਪ ਦਾ ਭਲਾ-ਬੁਰਾ ਇਸ ਨੇ ਸੋਚਣਾ, ਪਰ ਸਾਰੇ ਹੀ ਇਸ ਤਿਆਗ ਤੋਂ ਹੈਰਾਨ ਤੇ ਖੁਸ਼ ਸਨ।

ਸਮਾਂ ਜਿਉਂ ਜਿਉਂ ਬੀਤਦਾ ਗਿਆ ਦੋਵਾਂ ਪ੍ਰੀਵਾਰ ਦਾ ਰਿਸ਼ਤਾ ਹੋਰ ਗੂੜਾ ਹੁੰਦਾ ਚਲਾ ਗਿਆ। ਇਕ ਦਿਨ ਪਿੰਡ ਦੀ ਬਜ਼ੁਰਗ ਔਰਤ ਜੋ ਦੂਰੋਂ ਨੇੜਿਉਂ ਪ੍ਰੇਮ ਕੌਰ ਦੀ ਰਿਸ਼ਤੇਦਾਰ ਸੀ ਮਿਲਣ ਆਈ ਨੇ ਗੱਲਾਂ-ਗੱਲਾਂ ਵਿੱਚ ਪੁੱਛ ਹੀ ਲਿਆ ਕੁੜੇ ਪ੍ਰੇਮ ਜ਼ਮੀਨ ਹੁਣ ਕਰੋੜਾਂ ਵਿੱਚ ਵਿਕਦੀ ਆ ਤੂੰ ਇਹ ਕੀ ਕਮਲ ਘੋਟਿਆ ਇਕ ਕੀਲਾ ਆਪਦੇ ਪੁੱਤ ਦੇ ਹਿੱਸੇ ਦੀ ਜ਼ਮੀਨ ਸੁਣਿਆ ਭਤੀਜਿਆਂ ਦੇ ਨਾ ਲਵਾੜੀ।

ਮਾਸੀ ਇਹ ਜ਼ਮੀਨ ਮੇਰੇ ਸੌਹਰੇ ਦੀ ਜੱਦੀ ਜ਼ਾਇਦਾਦ ਹੈ, ਮੈਂ ਕਿਹੜਾ ਖਰੀਦ ਕੇ ਦਿੱਤੀ ਆ। ਤੈਨੂੰ ਤਾਂ ਪਤਾ ਮੇਰਾ ਪੁੱਤ ਅੰਗਹੀਣ ਹੈ, ਇਹ ਦੋਵੇਂ ਉਸ ਦੀ ਧਿਰ ਬਨਣਗੇ। ਜਿੱਦਣ ਦਾ ਫੈਸਲਾ ਹੋਇਆ ਹੈ ਘਰੇ ਆ ਕੇ ਕਹਿਗੇ ਛੋਟੀ ਮੰਮੀ ਤੂੰ ਅੱਜ ਤੋਂ ਰੋਟੀ-ਭੱਠੀ ਨਹੀਂ ਜਾਣਾ, ਡੰਗਰਾਂ ਨੂੰ ਪੱਠੇ ਅਸੀਂ ਲਿਆ ਕੇ ਪਾਵਾਂਗੇ, ਜੋ ਵੀ ਕੰਮ ਹੋਵੇ ਸਾਨੂੰ ਦੱਸਣਾ ਹੈ। ਵੀਰੇ ਨੂੰ ਦੁਕਾਨ 'ਤੇ ਜਾਣੋਂ ਨਾ ਰੋਕੀ, ਹੁਣ ਸਾਡਾ ਫਰਜ਼ ਹੈ ਸੇਵਾ ਕਰਨਾ। ਨਾਲੇ ਰੋਟੀ ਉਧਰੇ ਹੀ ਖਾ ਲਿਆ ਕਰੋ ਸਾਰੇ ਰਲ-ਮਿਲਕੇ। ਸਾਰਾ ਟੱਬਰ ਮੇਰੇ ਪੈਰਾਂ ਥੱਲੇ ਹੱਥ ਧਰਦਾ। ਮੇਰੇ ਪੁੱਤ ਨੂੰ ਡੱਕਾ ਫਿਕਰ ਨੀ ਕਿਸੇ ਗੱਲ ਦਾ। ਪੱਠੇ ਡੰਗਰਾਂ ਨੂੰ ਉਹ ਪਾਉਂਦੇ ਨੇ ਦੁੱਧ ਮੈਂ ਚੋ ਲੈਨੀਆ। ਅਸੀਂ ਦੋਵੇਂ ਜੀ ਢੋਲੇ ਦੀਆਂ ਲਾਉਨੇ ਅਤੇ ਸਾਰੇ ਜੁਆਕ ਪੜ੍ਹਕੇ ਮੇਰੇ ਕੋਲ ਆ ਜਾਂਦੇ ਆ। ਮੈਨੂੰ ਦਾਦੀ-ਦਾਦੀ ਕਰਦੇ ਆ ਮੇਰਾ ਤੇਂ ਮੇਰੇ ਪ੍ਰੀਵਾਰ ਦਾ ਸਮਾਂ ਤੀਆਂ ਵਾਂਗੂੰ ਲੰਘਦਾ। ਮਾਸੀ ਜ਼ਮੀਨ ਨਾ ਕੋਈ ਹਿੱਕ ਤੇ ਧਰ ਕੇ ਲੈ ਕੇ ਗਿਆ ਨਾ ਕਿਸੇ ਨੇ ਲੈ ਕੇ ਜਾਣੀ ਆ। ਇੱਥੇ ਰਹਿ ਜਾਣੀਆਂ। ਮੈਂ ਤਾਂ ਲੰਬੀ ਸੋਚ ਕੇ ਫੈਸਲਾ ਲਿਆ ਮਾਸੀ। ਹੁਣ ਤੂੰ ਦੱਸ ਇਹਦੇ ਵਿੱਚ ਮਾੜਾ ਕੀ ਆ ?

ਧੀਏ ਮੈਂ ਸਦਕੇ ਜਾਵਾਂ ਤੇਰੀ ਲੰਬੀ ਸੋਚ ਦੇ। ਮੈਂ ਤਾਂ ਤੈਨੂੰ ਬੁੱਧੂ ਹੀ ਸਮਝਦੀ ਸੀ, ਜਦੋਂ ਦਾ ਮੈਂ ਸੁਣਿਆ ਸੀ ਸ਼ਾਬਾਸ਼ੇ ਧੀਏ ! ਤੇਰੇ ਸ਼ਾਬਾਸ਼ੇ !

99146-10083

---0---

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਬਰਸਾਤ ❀

ਘਰ ਕੋਠੇ ਬਰਸਾਤ ਨੇ ਢਾਹ ਦਿੱਤੇ,
ਇੱਟ ਇੱਕ ਨਾ ਭੁਰੀ ਚੁਬਾਰਿਆਂ ਦੀ,
ਸੁੱਤੇ ਮੰਤਰੀ ਭਲਾ ਕੀ ਜਾਣਦੇ ਨੇ ?
ਕਿਵੇਂ ਰਾਤ ਲੰਘੀ ਗ਼ਮ ਦੇ ਮਾਰਿਆਂ ਦੀ ?
ਇਹ ਸਰਕਾਰ ਅਮੀਰਾਂ ਨੂੰ ਪਾਲਦੀ ਏ,
ਨਹੀਂ, ਇਹ ਸਰਕਾਰੀ ਨਹੀਂ ਸਾਰਿਆਂ ਦੀ।
ਲੋਕ ਰਾਜ ਵਿੱਚ ਲੋਕਾਂ ਨੂੰ ਕੌਣ ਪੁੱਛਦਾ,
ਫਸਲ ਲਹਿਰਦੀ ਕੈਲਵੀ ? ਲਾਰਿਆਂ ਦੀ !

------ 0 ------

### ❀ ਘੈਂਟ ਮੰਤਰੀ ❀

ਘੈਂਟ ਮੰਤਰੀ ਮੈਨੂੰ ਕਿਸ ਆਖਣਾ ਏ ?
ਜੇ ਮੈਂ ਨਿਯਮਾਂ ਕਾਨੂੰਨਾਂ ਨੂੰ ਤੋੜਿਆ ਨਾ।
ਹੋਟਲ ਬੰਗਲੇ ਰੰਗਲੇ ਨਾ ਮੱਲੇ,
ਸੱਤ ਪੁਸ਼ਤਾਂ ਲਈ ਧੰਨ ਜੇ ਜੋੜਿਆ ਨਾ।
ਖਿੜੀਆਂ ਕਲੀਆਂ ਨੂੰ ਜੇ ਮੈਂ ਮਸਲਿਆਂ ਨਾ,
ਚਿੱਤ ਕਾਮਿਨੀ ਵਲ ਜੇ ਮੋੜਿਆ ਨਾ !
ਕਿਵੇਂ ਕੈਲਵੀ ਨਾਂ ਮਸ਼ਹੂਰ ਹੋਊ ?
ਬੇੜਾ ਕੌਮ ਦਾ ਜੇ ਮੈਂ ਰੋੜਿਆ ਨਾ ?

------ 0 ------

### ❀ ਬਾਜ਼ੀ ਜ਼ਿੰਦਗੀ ਦੀ ❀

ਬੰਦਾ, ਜੀਵ ਜਹਾਨ ਤੇ ਤੱਕਿਆ ਮੈਂ,
ਮੌਤ ਆਉਣ ਤੋਂ ਪਹਿਲਾਂ ਸੌ ਵਾਰ ਮਰਦਾ।
ਆਪੇ ਦੇਵੀਆਂ ਦੇਵਤੇ ਸਿਰਜਦਾ ਏ,
ਘੜ ਮੂਰਤਾਂ ਫੇਰ ਡੰਡਉਤ ਕਰਦਾ,
ਜੁੜਦਾ ਨਹੀਂ ਅਕਾਲ ਦੇ ਨਾਲ ਹਰ ਗਿਜ਼,
ਕੱਚੀ ਮਿੱਟੀ ਦੇ ਵਾਂਗ, ਡਰਪੋਕ, ਖਰਦਾ
ਕੀ ਕੈਲਵੀ ਖੱਟੇ ਜਹਾਨ ਅੰਦਰ ?
ਬਾਜ਼ੀ ਜ਼ਿੰਦਗੀ ਦੀ, ਜਿੱਤੀ, ਸਦਾ ਹਰਦਾ ।

------ 0 ------

### ❀ ਵਾਧੂ ❀

ਲੋਟੂ ਲੀਡਰਾਂ ਮੁਲਕ ਨੂੰ ਲੁੱਟ ਖਾਧਾ,
ਉਨ੍ਹਾਂ ਮਾਰਿਆ ਮੁਲਕ ਦਾ ਨਾਸ, ਵਾਧੂ
ਗੱਲਾਂ ਨਾਲ ਕੜਾਹ ਬਣਾ ਰਹੇ ਨੇ,
ਵਿੱਚ ਪਾ ਪਾ ਝੂਠ ਦੀ ਚਾਸ, ਵਾਧੂ
ਵਿਸ਼ਵੀਕਰਨ ਦਾ ਯੁੱਗ ਹੈ ਨਵਾਂ ਚੜ੍ਹਿਆ,
ਧੀਆਂ ਪੁੱਤਾਂ ਨੂੰ ਰੱਖ ਨਾ ਆਸ, ਵਾਧੂ
ਦੇਣ ਕੈਲਵੀ ਸੱਦ ਬੀਮਾਰੀਆਂ ਨੂੰ,
ਜੀਹਨਾਂ ਚਾੜ੍ਹਿਆ ਜਿਸਮ ਤੇ ਮਾਸ, ਵਾਧੂ

------ 0 ------

### ❀ ਫਰੀਦ ਆਖੇ ❀

ਅੱਗ ਦੋਜ਼ਖ਼ ਦੀ ਵਿੱਚ ਜੇ ਨਹੀਂ ਸੜਨਾਂ,
ਮਨ ਕਰ ਮੈਦਾਨ, ਫਰੀਦ ਆਖੇ,
ਮੱਤੀਂ ਦੇਂਦਿਆਂ, ਕੂਕ ਚਾਗੇਂਦਿਆਂ ਵੀ,
ਜਾਂਦੇ ਠੱਗ ਸ਼ੈਤਾਨ, ਫਰੀਦ ਆਖੇ,
ਭਰਿਆ ਨਾਲ ਗੁਨਾਹਾਂ ਦਰਵੇਸ਼ ਕਾਹਦਾ ?
ਕਿਉਂ ਬਣੇਂ ਨਾਦਾਨ ? ਫਰੀਦ ਆਖੇ,
ਨਾਲ ਨਿਮਰਤਾ, ਆਜਜ਼ੀ ਕੱਟ ਜੀਵਨ,
ਇਹਦੇ ਵਿੱਚ ਹੈ ਸ਼ਾਨ, ਫਰੀਦ ਆਖੇ।

*9878381474*

---0---

# ਸ਼ਰਧਾ ਦੇ ਫੁੱਲ

*ਫਤਿਹਜੰਗ ਸਿੰਘ*

ਨੌਂ ਕੁ ਸਾਲ ਦਾ ਇਹ ਨੰਨ੍ਹਾ ਮੁੰਨਾ,
ਅਲ੍ਹੜ ਜਿਹੀ ਹੈ ਬਾਲ ਵਰੇਸ।
ਖੇਡਣ ਉਮਰੇ ਇਹ ਕਿਹੜਾ ਬਾਲਕ,
ਕਿਹੜੀ ਖੇਡਾਂ ਖੇਡ ਰਿਹਾ ਹੈ ?
ਛੋਟੀ ਉਮਰੇ ਵੱਡੇ ਕਰਤਬ,
ਨਿਆਣੇ ਤੋਂ ਫਿਰ ਸਿਆਣਾ ਬਣਕੇ।
ਬਾਲਕ ਤੋਂ ਇਕ ਗਿਆਨੀ ਬਣਕੇ,
ਗਿਆਨ ਦੀ ਮੁੱਠੀਆਂ ਵੰਡ ਰਿਹਾ ਹੈ।
ਜ਼ਾਲਮ ਜ਼ਮਾਨਾ ਪੜ੍ਹਨ ਨਾ ਦੇਵੇ,
ਗਿਆਨ ਤੇ ਰੋਕਾਂ ਲਾਈਂ ਬੈਠਾ।
ਸ਼ੂਦਰ ਆਖ ਲਤਾੜੀ ਜਾਵੇ,
ਐਪਰ ਫਿਰ ਵੀ ਪੜ੍ਹਦਾ ਜਾ ਰਿਹਾ ਹੈ।
ਵਿਦਿਆ ਪਾ ਵਿਚਾਰਾਂ ਕਰਕੇ,
ਡੂੰਘਾ ਉਤਰਿਆ ਗੋਤਾ ਲਾਇਆ।
ਮੋਤੀ ਚੁਣ ਖਜ਼ਾਨਾ ਪਾ ਕੇ,
ਕੋਲ ਨਹੀਂ ਰਖਿਆ ਵੰਡ ਰਿਹਾ ਹੈ।
ਸੱਚਾ ਚੇਲਾ ਨਾਨਕ ਦਾ ਬਣ,
ਗੋਬਿੰਦ ਦਾ ਸਿੱਖ ਅਸਲੋਂ ਬਣਿਆ।
ਨਕਲੀ ਸਿੱਖ ਤੋਂ ਬਾਗੀ ਹੋ ਕੇ,
ਬਿਪਰਵਾਦ ਵੰਗਾਰ ਰਿਹਾ ਹੈ।
ਦੱਖਣੋਂ ਆਇਆ ਇਕ ਸੁਆਮੀ,
ਬਿਪਰਵਾਦ ਦਾ ਝੰਡਾ ਚੁੱਕਕੇ।
ਸਿੱਖਾਂ ਨੂੰ ਵੀ ਪਾਇਆ ਚੱਕਰੀਂ,
ਪਰ ਦਿੱਤ ਸਿੰਘ ਗਿਆਨੀ ਆਣ ਬਚਾਇਆ।
ਦਇਆ ਨੰਦ ਜਦ ਹੜ੍ਹ ਲੈ ਆਂਦਾ,
ਸਿੱਖਾਂ ਨੂੰ ਜਦ ਨਾਲ ਵਹਾਇਆ।
ਦਿੱਤ ਸਿੰਘ ਗਿਆਨੀ ਉੱਠ ਬੈਠਾ ਫਿਰ,
ਡੁਬਦਾ ਜਾਂਦਾ ਧਰਮ ਬਚਾਇਆ।

ਸਰਸਵਤੀ ਨੂੰ ਗੁੱਸਾ ਚੜ੍ਹਿਆ,
ਦਿੱਤ ਸਿੰਘ ਨੂੰ ਰੋਹ ਆ ਚੜ੍ਹਿਆ।
ਦੋਵੇਂ ਪਾਸਿਓਂ ਤੀਰ ਕੱਸ ਗਏ,
ਦਿੱਤ ਸਿੰਘ ਨੇ ਤਿੰਨ ਵਾਰ ਭਜਾਇਆ।
ਬਿਪਰਵਾਦੀਆਂ, ਜਾਤ ਹੰਕਾਰੀਆਂ,
ਹਰਮੰਦਰ ਵਿੱਚ ਗੱਦੀਆਂ ਲਾਈਆਂ।
ਸੱਚੀ ਸੁੱਚੀ ਸਿੱਖੀ ਨੂੰ ਬਿਪਰਾਂ,
ਜ਼ਾਤ-ਪਾਤ ਦਾ ਰੰਗ ਚੜ੍ਹਾਇਆ।
ਜਨਮ ਜਾਤ ਹੀ ਆਖ਼ਿਰ ਮੰਨਣੀ,
ਛੋਟੇ ਵੱਡੇ ਸਭ ਰੱਬ ਦਾ ਭਾਣਾ।
ਇਕ ਕੁਲੀਨ ਹੈ ਦੂਇ ਕਮੀਣੇ,
ਗੁਰੂ ਦੀ ਸਿਖਿਆ ਮੂਲ ਭੁਲਾਇਆ।
ਜੋੜਿਆਂ ਵਿੱਚ ਖਲਾਰਕੇ ਸ਼ੂਦਰ,
ਪ੍ਰਸ਼ਾਦ ਗੁਰੂ ਦਾ ਹੱਥ ਤੇ ਪਾਉਂਦੇ।
ਕੰਮੀਆਂ ਤੋਂ ਭਿੱਟ ਮੰਨਣ ਲੱਗੇ,
ਇਕੋ ਨੂਰ ਕਿਤੇ ਨਜਰ ਨਾ ਆਇਆ।
ਦਿੱਤ ਸਿੰਘ ਨੇ ਸਮਝਾਇਆ ਇਕੁਰ,
ਇਕੋ ਨੂਰ ਹੈ, ਸਭ ਸਮ ਵਸਣੇ।
ਸਿੱਖਾਂ ਵਿੱਚ ਨਾ ਉਚ ਤੇ ਨੀਵਾਂ,
ਗੱਦੀਆਂ ਨੂੰ ਚੁੱਕ ਬਾਹਰ ਸੁਟਾਇਆ।
ਪਰਕਰਮਾ ਵਿੱਚ ਪੂਜਾ ਹੋਵੇ,
ਮੂਰਤੀਆਂ ਥਾਂ-ਥਾਂ ਤੇ ਲਾਈਆਂ।
ਬੁੱਤ ਪੂਜਾ ਸਿੱਖੀ ਤੋਂ ਉਲਟੀ,
ਗਿਆਨੀ ਜੀ ਚੁੱਕ ਦੂਰ ਸੁਟਾਇਆ।
ਨਾ ਗੱਦੀਆਂ, ਨਾ ਮੂਰਤੀਆਂ ਨੂੰ,
ਹਰਮੰਦਰ ਵਿੱਚ ਰਹਿਣ ਸੀ ਦਿੱਤਾ।
ਗੁਰਮੁਖ ਸਿੰਘ ਨੂੰ ਨਾਲ ਮਿਲਾਕੇ,

ਬਾਕੀ ਸਫਾ ਅਗਲੇ 'ਤੇ

ਗਿਆਨੀ ਜੀ ਨੇ ਧਰਮ ਬਚਾਇਆ।
ਗਿਆਨੀ ਜੀ ਨੇ ਪੇਪਰ ਕੱਢਿਆ,
ਪੁਸਤਕਾਂ ਦਾ ਇੱਕ ਹੜ੍ਹ ਲੈ ਆਇਆ।
ਤੰਗੀ ਤੁਰਸ਼ੀ ਤੁੱਛ ਸੀ ਜਾਣੀ,
ਸਿੱਖੀ ਦਾ ਝੰਡਾ ਲਹਿਰਾਇਆ।
ਬਿਪਰਵਾਦੀਆਂ ਚਾਲਾਂ ਚਲੀਆਂ,
ਪੇਪਰ ਵੀ ਸੀ ਬੰਦ ਕਰਾਇਆ।
ਝੋਰਾ ਲੱਗਿਆ, ਬੇਟੀ ਤੁਰ ਗਈ,
ਜਿੰਦ ਨਿਮਾਣੀ ਨੂੰ ਕੜਕਾਇਆ।
ਤੁਰ ਗਿਆ ਰਾਹੀ, ਤੁਰ ਗਿਆ ਗਾਡੀ,
ਤੁਰ ਗਿਆ ਸੱਚਾ ਪੰਥ ਸਿਪਾਹੀ।
ਤੁਰ ਗਿਆ ਸ਼ੇਰ, ਵਿਦਵਾਨ ਤੁਰ ਗਿਆ,
ਪਰ ਪੰਥ ਕੱਠਾ ਕਰ ਦਿਖਲਾਇਆ।
ਅਸੀਂ ਹਾਂ ਭੁੱਲੇ, ਤੁਸੀਂ ਵੀ ਭੁੱਲੇ,
ਪੰਥ ਵੀ ਭੁੱਲਿਆ, ਕੌਮ ਵੀ ਭੁੱਲੀ।
ਅਸੀਂ ਅਕ੍ਰਿਤਘਣ, ਤੁਸੀਂ ਮਤਲਬੀ,
ਕਿਉਂ ਉਹ ਦੂਲ੍ਹਾ ਸ਼ੇਰ ਭੁਲਾਇਆ ?
ਇੰਜ ਨਾ ਭੁੱਲਣੇ ਕੌਮ ਦੇ ਹੀਰੇ,
ਇੰਜ ਨਾ ਭੁੱਲਣੇ ਮਨੁੱਖ ਮਹਾਨ।
ਪੈੜਾਂ ਪਾ ਗਏ ਸੱਜਣ ਰੰਗਲੇ,
ਫਿਰੇਗਾ ਲੱਭਦਾ ਜੱਗ ਸਬਾਇਆ।
ਅੱਜ ਨਹੀਂ ਤਾਂ ਭਲਕੇ ਉਠ ਸੀ,
ਉੱਠਕੇ ਰਹੇਗਾ ਇਕ ਤੂਫਾਨ।
ਟੋਏ ਟਿੱਬੇ ਸਮਤਲ ਹੋ ਸਨ,
ਗਿਆਨੀ ਜੀ ਜੋ ਸਬਕ ਪੜ੍ਹਾਇਆ।
ਬੇਗ਼ਮਪੁਰਾ ਗੁਰੂ ਦਾ ਉਸਰੇ,
ਛੋਟੇ ਬੜੇ ਸਭ ਸਮ ਹੋ ਜਾਵਣ।
ਦਿੱਤ ਸਿੰਘ ਸੰਘਰਸ਼ ਅਜਿਹਾ ਕੀਤਾ,
ਅਮਰ ਸਦੀਵੀ ਨਾਂ ਚਮਕਾਇਆ।

98726-70278

—0—

# ਔਰਤ

*ਮੇਜਰ ਸਿੰਘ ਇਸੜੂ*

ਔਰਤ ਸਮਾਜ ਦੀ ਹੈ ਚਾਦਰ।
ਕਿਉਂ ਕਰਦੇ ਇਸਦਾ ਨਿਰਾਦਰ ?

ਗੁਰੂ, ਪੀਰਾਂ, ਜੋਧਿਆਂ ਨੂੰ ਜਨਮ ਦੇਣ ਵਾਲੀ।
ਕਿਉਂ ਰਹੀ ਸਤਿਕਾਰ ਤੋਂ ਖਾਲੀ ?

ਭਰਾਵੋ ਕੁਝ ਤੇ ਸੋਚ ਵਿਚਾਰ ਕਰੋ,
ਸਦਾ ਇਸ ਦਾ ਸਤਿਕਾਰ ਕਰੋ।

ਖੇਤਾਂ ਵਿੱਚ ਹੱਥ ਵਟਾਉਂਦੀ ਹੈ,
ਹਰੀ ਕਰਾਂਤੀ ਲਈ ਮੁੜ੍ਹਕਾ ਬਹਾਉਂਦੀ ਹੈ।

ਆਈ.ਏ.ਐਸ./ਆਈ.ਪੀ.ਐਸ. ਬਣੀ।
ਸਮਜ ਦੀ ਸੇਵਾ ਕਰਕੇ ਇਜ਼ੱਤ ਕਮਾਈ ਘਣੀ।

ਸਿਆਸਤ ਵਿੱਚ ਕਿਸੇ ਤੋਂ ਕਮ ਨਹੀਂ।
ਇਸ ਨੂੰ ਪਿਛੇ ਧਕੇਲੇ ਕਿਸੇ ਵਿੱਚ ਦਮ ਨਹੀਂ।

ਸਰਹੱਦਾਂ ਉਤੇ ਤਾਇਨਾਤ ਇਸ 'ਤੇ ਮਾਣ ਹੈ।
ਦੇਸ ਦੀ ਰਾਖੀ ਵਿੱਚ ਇਸ ਦਾ ਯੋਗਦਾਨ ਹੈ।

ਚੰਦਰਮਾ ਤੱਕ ਇਸ ਲਾਈਆਂ ਉਡਾਰੀਆਂ।
ਸਾਇੰਸ ਖੇਤਰ ਵਿੱਚ ਇਸ ਨੇ ਮੱਲਾਂ ਮਾਰੀਆਂ।

ਮੰਤਰੀ, ਪ੍ਰਧਾਨ ਮੰਤਰੀ, ਰਾਸ਼ਟਪਤੀ ਬਣੀ।
ਮਿਹਨਤ ਕਰਕੇ ਇਹ ਵਕੀਲ, ਜੱਜ ਬਣੀ।

'ਮੇਜਰ' ਹਰ ਪਾਸੇ ਇਸ ਦਾ ਉੱਚਾ ਸਥਾਨ ਹੈ।
ਸਮਾਜ ਦਾ ਅਨਿਖੜਵਾਂ, ਅੰਗ, ਔਰਤ ਮਹਾਨ ਹੈ।

75080-32052

—0—

# ਜੀਵਨ ਜਾਂਚ ਸਿਖਾਉਂਦੀ ਬਾਣੀ

*ਬਲਬੀਰ ਸਿੰਘ ਬੇਲੀ*

ਭੁੱਲਿਆ ਨੂੰ ਰਾਹ ਪਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਬਾਜ਼ੀਗਰ ਨੇ ਪਾਈ ਹੈ ਬਾਜ਼ੀ।
ਸਾਰੀ ਸ੍ਰਿਸ਼ਟੀ ਆਪ ਹੈ ਸਾਜ਼ੀ।
ਆਪੇ ਘੱਲੇ ਜੀਅ ਲੈ ਜਾਵੇ।
ਸਭ ਨੂੰ ਰਿਜ਼ਕ ਆਪ ਅਪੜਾਵੇ।
ਰੱਬ ਦਾ ਹੁਕਮ ਸੁਣਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਪੀਰ ਪੈਗੰਬਰ ਤੇ ਅਵਤਾਰ।
ਸਭ ਦਾ ਕਰਤਾ ਹੈ ਕਰਤਾਰ।
ਉਸ ਦੇ ਵਰਗਾ ਹੋਰ ਨਾ ਦੂਜਾ।
ਸਭ ਤੋਂ ਉਤਮ ਰੱਬ ਦੀ ਪੂਜਾ।
ਇਕੋ ਦੇ ਲੜ ਲਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਜੰਗਲਾਂ ਵਿੱਚ ਨਾ ਲੱਭਣ ਜਾਣਾ।
ਰੱਬ ਦਾ ਸਭਨੀਂ ਥਾਈਂ ਟਿਕਾਣਾ।
ਉਹ ਤਾਂ ਤੇਰੇ ਕੋਲ ਹੈ ਵੱਸਦਾ।
ਬੰਦਿਆ ਤੂੰ ਪਹਾੜੀ ਨੱਸਦਾ।
ਹਿਰਦੇ ਵਿਚੋਂ ਦਿਖਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਸਦਾ ਨਾਮ ਹੈ ਰੱਬ ਦਾ ਲੈਣਾ।
ਐਪਰ ਵੇਹਲੇ ਕਦੇ ਨਾ ਰਹਿਣਾ।
ਧੋਖੇ ਨਾਲ ਨਾ ਧਨ ਕਮਾਉਂਣਾ।
ਹੱਕ ਕਿਸੇ ਦਾ ਮੂਲ ਨਾ ਖੋਹਣਾ।
ਕਰੋ ਕਿਰਤ ਸਮਝਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਅਹਿਲਕਾਰ ਨਾ ਲੋਭੀ ਹੋਵਣ।
ਲੋਕਾਂ ਦਾ ਨਾ ਖ਼ੂਨ ਨਿਚੋੜਣ।
ਪਰਜਾ ਨੂੰ ਇਨਸਾਫ ਦਿਵਾਉਂਦੇ।
ਜਿਹੜੇ ਕਦੇ ਨਾ ਜ਼ੁਲਮ ਕਮਾਉਂਦੇ।
ਐਸੇ ਰਾਜੇ ਚਾਹੁੰਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਇਕੋ ਨੂਰ ਤੋਂ ਉਪਜੇ ਸਾਰੇ।
ਜੀਅ ਜੰਤ ਨਿਆਰੇ ਨਿਆਰੇ।
ਸਭ 'ਚ ਰੱਬਦੀ ਜੋਤ ਸਮਾਈ।
ਜਾਤ, ਵਰਣ ਦੀ ਛਡੋ ਲੜਾਈ।
ਊਚ-ਨੀਚ ਮਿਟਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਬੇਦ ਕਤੇਬ ਨਾ ਆਖੋ ਮਾੜੇ।
ਝੂਠਾ ਜੋ ਨਾ ਸਬਕ ਵਿਚਾਰੇ।
ਮਹਜਬਾ ਦੇ ਜੋ ਝਗੜੇ ਝੇੜੇ।
ਇਹ ਨਾ ਹੋਵਣ ਜਗ ਦੇ ਵਿਹੜੇ।
ਘਿਰਣਾ ਦਾ ਕੰਧ ਢਾਹੁੰਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਪੈਰਾਂ ਥੱਲੇ ਨਾ ਕਦੇ ਲਿਤਾੜੋ।
ਮਰੇ ਪਤੀ ਦੇ ਨਾਲ ਨਾ ਸਾੜੋ।
ਰਿਸ਼ੀ ਮੁਨੀ ਜਿਸ ਰਾਜੇ ਜੰਮੇ।
ਆਖੋ ਉਸ ਨੂੰ ਬੋਲ ਨਾ ਮੰਦੇ।
ਨਾਰੀ ਦਾ ਮਾਣ ਵਧਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਗਿਆਨ ਵਿਹੂਣੇ ਪਾ ਕੇ ਚੋਲੇ।
ਰੱਬੀਂ ਦਰ ਦੇ ਬਣੇ ਵਿਚੋਲੇ।
ਨਾਮ ਤਾਂ ਰਤਾ ਨਾ ਵੱਸਿਆ ਹਿਰਦੇ।

ਬਾਕੀ ਸਫਾ ਅਗਲੇ 'ਤੇ

**ਸਫਾ ਪਿਛਲੇ ਦਾ ਬਾਕੀ**

ਰੱਬ ਦੇ ਨਾਂ ਤੇ ਠੱਗਦੇ ਫਿਰਦੇ।
ਭੇਖੀਆਂ ਤੋਂ ਬਚਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਲੋਕਾਂ ਨੂੰ ਮਾਰਗ ਪਾਵਣ ਲਈ।
ਭਗਤੀ ਦਾ ਰੰਗ ਚੜ੍ਹਾਵਣ ਲਈ।
ਸਾਸ ਗਿਰਾਸ ਧਿਆਇਆ ਜਿਨ੍ਹਾਂ।
ਰਬੀਂ ਗੁਣਾਂ ਨੂੰ ਗਾਇਆ ਜਿਨ੍ਹਾਂ।
ਭਗਤਾਂ ਨੂੰ ਸਲਾਹੁੰਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਠੱਗ ਠੱਗੀਆਂ ਕਰਨੋ ਹੱਟ ਗਏ।
ਚੋਰ ਚੋਰੀ ਤੋਂ ਪਾਸਾ ਵੱਟ ਗਏ।
ਜਿਨਾ ਹਿਰਦੇ ਵਿੱਚ ਵਸਾ ਲਈ।
ਉਨ੍ਹਾਂ ਪਰਮ ਗਤੀ ਹੈ ਪਾ ਲਈ।
ਮਿੱਟੀ ਤੋਂ ਸੋਨਾ ਬਣਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਰੀਝਾਂ ਨਾਲ.ਹੈ ਗਾਉਂਦੇ-ਗਾਉਂਦੇ।
ਕਾਬੂ ਪੰਜ ਵਿਕਾਰ ਨੇ ਆਉਂਦੇ।
ਚਿੰਤਾ ਦੂਰ ਭਜਾ ਹੈ ਦੇਂਦੀ।
ਹਉਮੈ ਦਾ ਰੋਗ ਹਟਾ ਹੈ ਦੇਂਦੀ।
ਤੂੰ ਤੂੰ ਦੀ ਰੱਟ ਲਗਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

ਨਾਮ ਰਤਨ ਇਸ ਦਾ ਸਰਮਾਇਆ।
ਜੱਗ ਵਿੱਚ ਇਸ ਦਾ ਚਾਨਣ ਛਾਇਆ।
ਦੂਰ ਹੈ ਮਨੋਂ ਹਨੇਰੇ ਕਰਦੀ।
ਰੱਬੀਂ ਗੁਣਾਂ ਨਾਲ ਝੋਲੀ ਭਰਦੀ।
ਮੋਹ ਮਾਇਆ ਦਾ ਮੁਕਾਉਂਦੀ ਬਾਣੀ।
ਜੀਵਨ ਜਾਂਚ ਸਿਖਾਉਂਦੀ ਬਾਣੀ।

—0—

# ਧੀ ਨੂੰ ਸਿਖਿਆ

*ਲਾਲ ਸਿੰਘ ਲਾਲੀ*

ਦੇਣ ਮਾਪੇ ਜੋ ਸਲਾਹ, ਝੋਲੀ ਆਪਣੀ ਲੈ ਪਾ।
ਮਿਲੇ ਇੱਜ਼ਤ ਨਾ ਮੁੱਲ, ਹਜ਼ਾਰੀ ਤੇ ਨਾ ਲੱਖੀ।
ਧੀਏ ਦਿੱਲ ਲਾ ਕੇ ਪੜ੍ਹੀਂ, ਸਾਡਾ ਸਿਰ ਉੱਚਾ ਰੱਖੀਂ।

ਸਾਨੂੰ ਤੇਰੇ ਤੇ ਭਰੋਸਾ, ਇਹ ਕਦੇ ਨਾ ਤੂੰ ਤੋੜੀਂ।
ਪੈਣਾ ਨਵਿਆਂ ਨਾਲ ਵਾਹ, ਨਾਤਾ ਪਰਖ ਕੇ ਜੋੜੀਂ।
ਕਰੀਂ ਫੇਰ ਵਿਸ਼ਵਾਸ਼, ਜਦੋਂ ਵੇਖ ਲਵੀਂ ਅੱਖੀਂ।
ਧੀਏ ਦਿਲ ਲਾ ਕੇ ਪੜ੍ਹੀਂ...................।

ਔਖੀ ਕਰਨੀ ਨੇ ਬੜੀ, ਚੰਗੇ ਮਾੜੇ ਦੀ ਪਛਾਣ।
ਸਾਡੀ ਚਿੰਤਾ ਹੈ ਜਾਇਜ਼, ਹਾਲੇ ਤੂੰ ਏਂ ਅਣਜਾਣ।
ਮਨ ਬੜਾ ਹੈ ਸ਼ੈਤਾਨ, ਇਹਨੂੰ ਭੋਲੀਏ ਤੂੰ ਡੱਕੀਂ।
ਧੀਏ ਦਿਲ ਲਾ ਕੇ ਪੜ੍ਹੀਂ...................।

ਪੁੱਤ ਬਣੀ ਤੂੰ ਸੁਚੱਜੀ, ਕੋਈ ਉਂਗਲੀ ਨਾ ਕਰੇ।
ਮਾੜੀ ਝਾਕਣੀ ਨਾ ਝਾਕੇ, ਬੰਦਾ ਤੇਰੇ ਕੋਲੋਂ ਡਰੇ।
ਬੁਰੀ ਸੰਗਤ ਜੇ ਕਰੋ, ਵਿੱਚ ਰੋਲ ਦੇਵੇ ਕੱਖੀਂ।
ਧੀਏ ਦਿਲ ਲਾ ਕੇ ਪੜ੍ਹੀਂ...................।

ਤੈਨੂੰ ਪੈਰ ਪੈਰ ਉੱਤੇ, ਪੈਣੀ ਹਿੰਮਤ ਦੀ ਲੋੜ।
ਲੈਜੂ ਸਿਖਰਾਂ ਦੇ ਵੱਲ, ਇਹ ਜਿੰਦਗੀ ਦਾ ਮੋੜ।
ਕੋਈ ਲੋੜ ਬੰਦ ਹੋਵੇ, ਕਦੇ ਉਸ ਨੂੰ ਨਾ ਧੱਕੀਂ।
ਧੀਏ ਦਿਲ ਲਾ ਕੇ ਪੜ੍ਹੀਂ...................।

ਜਾਣ ਥਿੜਕ ਜੇ ਪੈਰ, ਔਖੇ ਲੱਗਦੇ ਨੇ ਫੇਰ।
ਪਿਛੇ ਮੁੜਨਾ ਹੈ ਔਖਾ, ਅੱਗੇ ਦਿੱਸਦਾ ਹਨੇਰ।
ਮੰਨੀ 'ਲਾਲੀ' ਦੀ ਤੂੰ ਰਾਏ, ਕਦੇ ਪੜਨੋਂ ਨਾ ਅੱਕੀਂ।
ਧੀਏ ਦਿੱਲ ਲਾ ਕੇ ਪੜ੍ਹੀਂ, ਸਾਡਾ ਸਿਰ ਉੱਚਾ ਰੱਖੀਂ।

9914610083

—0—

# ਚੋਣ !!

*ਡਾ: ਗੁਰਮੀਤ ਸਿੰਘ ਬਰਸਾਲ*

ਬਾਬੇ ਨਾਨਕ ਜਾਨਸ਼ੀਨ ਕਿੰਝ ਚੁਣਿਆਂ ਸੀ,
ਬਾਕੀ ਗੁਰੂਆਂ ਨੀਤੀ ਓਹੀਓ ਧਾਰੀ ਸੀ।
ਦਸਵੇਂ ਨਾਨਕ ਪੰਜ ਸਿੰਘਾਂ ਨੂੰ ਚੁਣਨ ਸਮੇਂ,
ਸਿਰ ਦੇਵਣ ਦੀ 'ਵਾਜ ਸੰਗਤ ਵਿੱਚ ਮਾਰੀ ਸੀ।
ਜੱਥੇਦਾਰਾਂ ਜਰਨੈਲਾਂ ਦੀ ਚੋਣ ਸਮੇਂ,
ਸਿੱਖਾਂ ਦੀ ਹਰ ਯੋਗਤਾ ਗਈ ਵਿਚਾਰੀ ਸੀ।
ਬਹੁ-ਸੰਮਤੀ ਤੋਂ ਸਰਬ-ਸੰਮਤੀ ਉੱਪਰ ਸੀ,
ਗੁਣਾਂ ਦਾ ਪਲੜਾ ਗਿਣਤੀ ਨਾਲੋਂ ਭਰੀ ਸੀ।
ਵਿਚਾਰਧਾਰਾ ਪ੍ਰਧਾਨ ਸਦਾ ਸੀ ਨਿੱਜ ਨਾਲੋਂ,
ਤਾਹੀਓਂ ਪੰਚ-ਪ੍ਰਧਾਨੀ ਗਈ ਸਤਿਕਾਰੀ ਸੀ।
ਲੋਕ-ਤੰਤਰ ਤੇ ਸਿੱਖੀ ਵਿਚਲਾ ਫਰਕ ਇਹੋ,
ਸਿਰਾਂ ਦੀ ਗਿਣਤੀ ਨਾਲੋਂ ਬੁੱਧ ਸਵਿਕਾਰੀ ਸੀ।
ਹਰ ਅਹੁਦਾ ਸੰਗਤ ਤੋਂ ਰਹਿੰਦਾ ਛੋਟਾ ਸੀ,
ਸੇਵਾ ਵੀ ਨਿਸ਼ਕਾਮੀ, ਪਰ-ਉਪਕਾਰੀ ਸੀ।
ਸਹਿਣਸ਼ੀਲਤਾ, ਮਿੱਠਤ ਅਤੇ ਨਿਮਰਤਾ ਸੀ,
ਅੱਜ ਵਾਗੂੰ ਨਾ ਅਹੁਦਾ ਕੋਈ ਹੰਕਾਰੀ ਸੀ।
ਨਿੱਜ ਨੂੰ ਛੱਡਕੇ ਭਲਾ ਜਗਤ ਦਾ ਮੰਗਦੀ ਜੋ,
ਗੁਰਮਤਿ ਬਖਸ਼ੀ ਨੀਤੀ ਬਹੁਤ ਪਿਆਰੀ ਸੀ।
ਜਦ ਤੋਂ ਇਨ੍ਹਾਂ ਗੁਰਮਤਿ-ਜੁਗਤੀ ਛੱਡੀ ਹੈ,
ਤਦ ਤੋਂ ਹੋਈ ਸ਼ੁਰੂ ਸਿੱਖਾਂ ਦੀ ਖੁਆਰੀ ਸੀ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਮਿੰਨੀ ਕਹਾਣੀ

# ਸਾਹਿਬ ਬਹਾਦਰ

*ਅਵਤਾਰ ਸਿੰਘ ਮਹਿਤਪੁਰੀ*

ਮਨਜੀਤ ਸਿੰਘ ਦੇ ਕਦਮ ਜਿਸ ਪ੍ਰਕਾਰ ਅੱਗੇ ਵੱਧਦੇ ਜਾਂਦੇ ਉਹ ਉਨ੍ਹਾਂ ਹੀ ਖੁਸ਼ ਹੋਈ ਜਾਂਦਾ। ਸੜਕ ਤੇ ਤੁਰਦਾ ਉਹ ਮਹਿਸੂਸ ਕਰਦਾ ਸੀ ਕਿ ਉਸ ਦੀ ਅੱਜ ਕਿੰਨੀ ਇੱਜ਼ਤ ਹੋਵੇਗੀ। ਡਿਪਟੀ ਕਮਿਸ਼ਨਰ ਬਣਨ ਤੋਂ ਬਾਅਦ ਅੱਜ ਪਹਿਲੀ ਵਾਰ ਉਹ ਉਸ ਨੂੰ ਮਿਲਣ ਗਿਆ ਸੀ। ਉਸ ਦਾ ਭਰਾ ਮੱਖਣ ਸਿੰਘ ਡਿਪਟੀ ਕਮਿਸ਼ਨਰ ਸੀ। ਮਨਜੀਤ ਸਿੰਘ ਸਕੂਲ ਵਿੱਚ ਅਧਿਆਪਕ ਸੀ। ਅੱਜ ਉਹ ਬੜਾ ਖੁਸ਼ ਸੀ ਕਿ ਅਫਸਰ ਭਰਾ ਦੇ ਘਰ ਜਾ ਕੇ ਅੱਜ ਉਸ ਨੂੰ ਬਹੁਤ ਮਾਣ ਮਿਲੇਗਾ। ਗੇਟ ਤੇ ਖੜ੍ਹੇ ਸੰਤਰੀ ਉਸ ਨੂੰ ਸਲੂਟ ਮਾਰਨਗੇ। ਨੌਕਰ ਚਾਕਰ ਸੇਵਾ ਲਈ ਅੱਗੇ ਪਿਛੇ ਘੁੰਮਣਗੇ। ਉਹ ਕੋਠੀ ਦੇ ਗੇਟ ਤੇ ਪਹੁੰਚਿਆ। "ਸਰਦਾਰ ਜੀ ਕਿੱਥੋਂ ਆਏ ਹੋ? ਕੀ ਕੰਮ ਹੈ?" ਸੰਤਰੀ ਨੇ ਦੋਵੇਂ ਪ੍ਰਸ਼ਨ ਇਕੱਠੇ ਹੀ ਕਰ ਦਿੱਤੇ। "ਮੈਂ ਸਾਹਿਬ ਦਾ ਭਰਾ ਹਾਂ, ਪਿੰਡੋਂ ਆਇਆ ਹਾਂ।" ਬੜੇ ਫਖਰ ਨਾਲ ਮਨਜੀਤ ਸਿੰਘ ਬੋਲਿਆ। "ਵੀਰ ਜੀ ਘਰ ਈ ਏ ਨਾ।" "ਹਾਂ ਜੀ ਸਾਹਿਬ ਬਹਾਦਰ ਘਰ ਈ ਨੇ।" ਤੁਸੀਂ ਜ਼ਰਾ ਰੁਕੋ ਮੈਂ ਡਰਾਇੰਗ ਰੂਮ ਦਾ ਦਰਵਾਜ਼ਾ ਖੋਲ੍ਹਦਾ ਹਾਂ। ਕਹਿ ਕੇ ਸੰਤਰੀ ਪਿਛਲੇ ਪਾਸੇ ਵਾਲੇ ਦਰਵਾਜ਼ੇ ਤੋਂ ਅੰਦਰ ਚਲਾ ਗਿਆ ਤੇ 5 ਕੁ ਮਿੰਟਾਂ ਬਾਅਦ ਬਾਹਰ ਆ ਗਿਆ। "ਸਰਦਾਰ ਜੀ, ਸਾਹਿਬ ਬਹਾਦਰ ਤਾਂ ਘਰ ਹੈ ਨਹੀਂ, ਦੌਰੇ ਤੇ ਗਏ ਹਨ। ਤੁਸੀਂ ਫੇਰ ਕਿਸੇ ਦਿਨ ਆਉਣਾ।" "ਪਰ ਹੁਣ ਤਾਂ......।" ਤੁਹਾਨੂੰ ਇਕ ਵਾਰ ਕਹਿ ਦਿੱਤਾ ਨਾ ਕਿ ਉਹ ਇੱਥੇ ਨਹੀਂ ਹਨ, ਵਿਚੋਂ ਟੋਕਦਿਆਂ ਹੀ ਸੰਤਰੀ ਨੇ ਕਿਹਾ।

ਮਨਜੀਤ ਸਿੰਘ ਬਾਹਾਂ ਢਿੱਲੀਆਂ ਛੱਡ ਕੇ ਬੱਸ ਸਟੈਂਡ ਵਾਲੀ ਸੜਕ ਵੱਲ ਤੁਰਿਆ ਜਾ ਰਿਹਾ ਸੀ। ਉਹ ਮਹਿਸੂਸ ਕਰ ਰਿਹਾ ਸੀ ਜਿਵੇਂ ਉਸ ਦੇ ਸਰੀਰ ਵਿੱਚ ਜਾਨ ਨਹੀਂ ਰਹੀ।

9316133498

—0—

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ
## ਅਤੇ
## ਸਾਧੂ ਦਯਾਨੰਦ ਜੀ ਨਾਲ ਸੰਵਾਦ



ਸੰਪਾਦਕ:

ਡਾ. ਇੰਦਰਜੀਤ ਸਿੰਘ ਗੋਗੋਆਣੀ

ਗਿ: ਦਿੱਤ ਸਿੰਘ ਰਚਨਾਵਲੀ
ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ
ਸੰਪਾਦਕ
ਡਾ. ਇੰਦਰਜੀਤ ਸਿੰਘ ਗੋਗੋਆਣੀ

ਮਹਾਨ ਸਾਹਿਤਕਾਰ ਪੰਥ ਰਤਨ ਗਿਆਨੀ ਦਿੱਤ ਸਿੰਘ ਦੀਆਂ ਰਚਨਾਵਾਂ ਵਿਚੋਂ ਦੋ ਪੁਸਤਕਾਂ ਦੰਭ ਵਿਦਾਰਨ ਅਤੇ ਸਾਧੂ ਦਯਾ ਨੰਦ ਜੀ ਨਾਲ ਸੰਵਾਦ ਡਾ. ਇੰਦਰਜੀਤ ਸਿੰਘ ਗੋਗੋਆਣੀ ਪ੍ਰੋ. ਖਾਲਸਾ ਕਾਲਜ ਅੰਮ੍ਰਿਤਸਰ ਵਲੋਂ ਇਕੱਠੀਆਂ ਸੰਪਾਦਿਤ ਕੀਤੀਆਂ ਗਈਆਂ ਹਨ। ਡਾ. ਸਾਹਿਬ ਲਗਾਤਾਰ ਗਿਆਨੀ ਜੀ ਦੀਆਂ ਰਚਨਾਵਾਂ ਨੂੰ ਸੰਪਾਦਿਤ ਕਰਦੇ ਆ ਰਹੇ ਹਨ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਵਲੋਂ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕੀਤਾ ਜਾਂਦਾ ਹੈ। ਉਪਰੋਕਤ ਪੁਸਤਕ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ ਵਾਲੇ ਹਨ। ਪੁਸਤਕ ਦੀ ਕੀਮਤ 250/- ਰੁ: ਹੈ। ਪ੍ਰਕਾਸ਼ਕ ਦਾ ਵੀ ਬਹੁਤ-ਬਹੁਤ ਧੰਨਵਾਦ ਹੈ।

ਫੋਨ: 0183-5011003, 2542346, 2547974 'ਤੇ ਸੰਪਰਕ ਕਰਕੇ ਪੁਸਤਕਾਂ ਮੰਗਵਾਈਆਂ ਜਾ ਸਕਦੀਆਂ ਹਨ।